

ੴ ਵਾਹਿਗੁਰੂ ਜੀ ਕੀ ਫ਼ਤਹ॥



# ਜਪੁ-ਵੀਚਾਰ

## ਜਪੁ ਜੀ ਸਾਹਿਬ ਦਾ ਬਹੁ-ਪਖੀ ਅਧਿਐਨ




ਲੇਖਕ:

ਸ: ਪ੍ਰਕਾਸ਼ ਸਿੰਘ ਐਮ. ਏ.



ਪ੍ਰਕਾਸ਼ਕ :

ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁ: ਪ੍ਰ: ਕਮੇਟੀ)

ਅੰਮ੍ਰਿਤਸਰ।

ਭੇਟਾ ਰਹਿਤ

ੴ ਵਾਹਿਗੁਰੂ ਜੀ ਕੀ ਫ਼ਤਹ ॥

## ਜਪੁ ਜੀ ਸਾਹਿਬ ਦਾ ਬਹੁ ਪਖੀ–ਅਧਿਐਨ

# ਜਪੁ–ਵਿਚਾਰ

### ਆਦਿ ਗ੍ਰੰਥ ਦੀ ਆਦਿ ਬਾਣੀ

ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਦੀ ਸਰਬੋਤਮ ਕਿਰਤ 'ਜਪੁ' ਜੀ ਸਾਹਿਬ ਦੀ ਬਾਣੀ, ਆਦਿ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦਿ ਵਿੱਚ ਅੰਕਿਤ ਹੈ। ਗੁਰਬਾਣੀ ਇਕ ਇਲਾਹੀ ਰਚਨਾ ਹੈ। 'ਧੁਰ ਕੀ ਬਾਣੀ' ਦਾ ਟਾਕਰਾ ਕਿਸੇ ਆਮ ਰਚਨਾ ਨਾਲ ਨਹੀਂ ਹੋ ਸਕਦਾ ਤੇ ਨਾ ਹੀ ਇਸ ਦਾ ਆਮ ਦ੍ਰਿਸ਼ਟੀ ਤੋਂ ਅਧਿਐਨ ਹੀ ਹੋ ਸਕਦਾ ਹੈ। ਖਾਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਪਥ ਪਰਦਰਸ਼ਕ ਤੇ ਮਨੋਹਰ ਰਚਨਾ ਦੀ ਤੁੱਲਨਾ ਕਿਸੇ ਆਮ ਦੁਨਿਆਵੀ ਕਵੀ ਦੀ ਮਹਾਨ ਤੋਂ ਮਹਾਨ ਰਚਨਾ ਨਾਲ ਵੀ ਨਹੀਂ ਕੀਤੀ ਜਾ ਸਕਦੀ। ਕੋਈ ਦੁਨਿਆਵੀ ਕਿਰਤ ਸੋਨੇ ਤੁਲ ਹੋ ਸਕਦੀ ਹੈ ਪਰ ਗੁਰਬਾਣੀ ਤਾਂ ਪਾਰਸ ਹੈ। ਸੋਨੇ ਤੇ ਪਾਰਸ ਦਾ ਕੋਈ ਟਾਕਰਾ ਨਹੀਂ ! ਗੁਰੂ ਨਾਨਕ ਸਾਹਿਬ ਦੀ ਇਹ ਰਚਨਾ ਆਪ ਦੀ ਇਲਾਹੀ ਦੇਣ ਹੈ। ਇਹ ਅਮਰ ਰਚਨਾ ਆਤਮ ਖੋਜੀਆਂ ਤੇ ਪਰਮਾਰਥ ਦੇ ਜਗਿਆਸੂਆਂ ਲਈ ਚਾਨਣ ਮੁਨਾਰਾ ਹੈ। ਇਸ ਵਿਚ ਗੁਰੂ ਸਾਹਿਬ ਦਾ ਅਮਰ ਜੋਤ ਦਾ ਪ੍ਰਕਾਸ਼ ਹੈ। ਧਰਮ ਦੇ ਪਾਂਧੀਆਂ ਨੂੰ ਸੱਚ ਦਾ ਮਾਰਗ ਦਰਸਾਣ ਵਾਲੀ ਇਸ ਬਾਣੀ ਵਿਚ ਸਰਬ-ਪੱਖੀ ਗੁਣ ਛਿਪੇ ਪਏ ਹਨ।

### ਦੋ ਸੌ ਤੋਂ ਵਧ ਟੀਕੇ

ਸ੍ਰੀ ਜਪੁ ਜੀ ਸਾਹਿਬ ਦੀ ਮਹਾਨਤਾ ਦੇ ਵਿਸ਼ੇਸ਼ਤਾ ਇਸ ਗੱਲ ਤੋਂ ਹੀ ਭਲੀ ਪ੍ਰਕਾਰ ਸਪੱਸ਼ਟ ਹੈ ਕਿ ਇਸ ਬਾਣੀ ਦੇ ਹੁਣ ਤਕ ਪੰਜਾਬੀ, ਹਿੰਦੀ, ਸੰਸਕ੍ਰਿਤ, ਅੰਗਰੇਜ਼ੀ, ਉਰਦੂ, ਫ਼ਾਰਸੀ, ਬੰਗਾਲੀ, ਮਰਾਠੀ ਆਦਿ ਬੋਲੀਆਂ ਵਿਚ ਲੱਗ-ਭੱਗ ਦੋ ਸੌ ਟੀਕੇ, ਅਨੁਵਾਦ, ਭਾਸ਼ਯ ਤੇ ਸ਼ਬਦਾਰਥ ਆਦਿ ਹੋ ਚੁਕੇ ਹਨ। ਸ੍ਰੀ ਗੁਰੂ

ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀਆਂ ਗਈਆਂ ਸਾਰੀਆਂ ਬਾਣੀਆਂ ਵਿਚੋਂ ਇਸ ਦਾ ਸਭ ਤੋਂ ਜ਼ਿਆਦਾ ਪਾਠ ਪਰਚਾਰ ਹੋਇਆ ਹੈ ਤੇ ਹੁਣ ਭੀ ਸਿੱਖ ਜਗਤ ਤੇ ਗੁਰੂ ਨਾਨਕ ਨਾਮ ਲੇਵਾ ਸ਼ਰਧਾਲੂਆਂ ਦੀ ਗਿਣਤੀ ਲੱਖਾਂ ਵਿਚ ਹੋਏਗੀ, ਜਿਨ੍ਹਾਂ ਨੂੰ ਇਹ ਬਾਣੀ ਜ਼ਬਾਨੀ ਯਾਦ ਹੈ ਤੇ ਉਹ ਹਰ ਰੋਜ਼ ਨੇਮ ਨਾਲ ਇਸ ਦਾ ਪਾਠ ਕਰਦੇ ਹਨ।

ਜਪੁ ਜੀ ਦੀ ਸ਼ੈਲੀ ਇਤਨੀ ਗੱਠਵੀਂ ਤੇ ਸੰਕੋਚਵੀਂ ਹੈ, ਵਿਚਾਰ ਇਤਨੇ ਡੂੰਘੇ, ਗੰਭੀਰ ਤੇ ਸੂਖਮ ਹਨ ਕਿ 'ਇਸ ਬਾਣੀ ਦੇ ਸਭ ਤੋਂ ਵੱਧ ਟੀਕੇ ਹੋਣ ਦੇ ਬਾਵਜੂਦ ਵੀ ਇਸ ਦਾ ਪੂਰੀ ਸੰਤੁਸ਼ਟਤਾ ਕਰਾ ਸਕਣ ਵਾਲਾ ਟੀਕਾ ਨਹੀਂ ਹੋਇਆ।'

ਇਸ ਬਾਣੀ ਦੇ ਪਾਠ, ਇਸ ਦੀ ਵਿਚਾਰ ਤੇ ਇਸ ਦੇ ਅਧਿਐਨ ਨਾਲ ਇਸ ਦੇ ਬਹੁ-ਪੱਖੀ ਗੁਣ ਉਜਾਗਰ ਹੁੰਦੇ ਹਨ।

## ਅੰਮ੍ਰਿਤ ਵੇਲੇ ਦੀ ਬਾਣੀ

ਇਹ ਮਹਾਨ ਤੇ ਪ੍ਰਸਿੱਧ ਬਾਣੀ ਸਿੱਖ ਧਰਮ ਦੇ ਨਿੱਤ ਨੇਮ ਦੀ ਪਹਿਲੀ ਬਾਣੀ ਹੈ। ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵੇਲੇ ਵੀ ਸਭ ਤੋਂ ਪਹਿਲਾਂ ਇਸੇ ਬਾਣੀ ਦਾ ਪਾਠ ਹੁੰਦਾ ਹੈ। ਗੁਰੂ ਸਾਹਿਬਾਂ ਦੀਆਂ ਜਨਮ ਸਾਖੀਆਂ ਤੇ ਹੋਰ ਜੀਵਨ ਬਿਰਤਾਂਤਾਂ ਤੋਂ ਸਪੱਸ਼ਟ ਹੈ ਕਿ ਸਾਰੇ ਹੀ ਗੁਰੂ ਸਾਹਿਬਾਨ ਅੰਮ੍ਰਿਤ ਵੇਲੇ ਉੱਠ ਕੇ, ਸੌਚ ਇਸ਼ਨਾਨ ਤੋਂ ਵਿਹਲਿਆਂ ਹੋ ਕੇ ਸਭ ਤੋਂ ਪਹਿਲਾਂ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਦੇ ਤੇ ਇਸ ਤੋਂ ਬਾਅਦ ਹੋਰ ਸਿਮਰਨ ਅਭਿਆਸ ਵਿਚ ਜੁੜਦੇ ਤੇ ਕੀਰਤਨ ਆਦਿ ਕਰਦੇ ਜਾਂ ਸੁਣਦੇ ਸਨ।

ਪ੍ਰਚੱਲਤ ਮਰਯਾਦਾ ਤੇ ਰਹਿਤ ਨਾਮਿਆਂ ਵਿਚ ਅੰਕਿਤ ਗੁਰੂ ਸਾਹਿਬਾਂ ਦੇ ਹੁਕਮਾਂ ਅਨੁਸਾਰ ਗੁਰੂ ਮਹਾਰਾਜ ਦੇ ਸਾਰੇ ਸਿੱਖਾਂ ਦਾ ਫਰਜ਼ ਹੈ ਕਿ ਉਹ ਹਰ ਰੋਜ਼ ਅੰਮ੍ਰਿਤ ਵੇਲੇ ਇਸ਼ਨਾਨ ਆਦਿ ਕਰਕੇ ਸਭ ਤੋਂ ਪਹਿਲਾਂ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਬਤੌਰ ਨਿੱਤਨੇਮ ਦੇ ਇਕ ਮਨ, ਇਕ ਚਿਤ ਹੋ ਕੇ ਕਰਨ ਤੇ ਇਸ ਤੋਂ ਬਾਅਦ ਗੁਰ ਮੰਤ੍ਰ ਦਾ ਅਭਿਆਸ ਆਦਿ ਕਰਨ।

ਭਾਈ ਗੁਰਦਾਸ ਜੀ ਨੇ ਲਿਖਿਆ ਹੈ :

'ਸੋਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ ਉਚਾਰਾ।' (ਵਾਰ ੧/੩੮)

ਅਰਥਾਤ (ਗੁਰੂ ਨਾਨਕ ਦੇਵ ਜੀ ਦੇ ਦੁਆਰੇ, ਕਰਤਾਰਪੁਰ ਵਿਖੇ ਸ਼ਾਮ ਨੂੰ) ਸੋਦਰੁ (ਰਹਰਾਸਿ) ਤੇ ਆਰਤੀ ਗਾਇਨ ਹੁੰਦੀ ਤੇ ਸਵੇਰੇ ਅੰਮ੍ਰਿਤ ਵੇਲੇ ਜਪੁ ਜੀ ਦਾ ਪਾਠ ਹੁੰਦਾ ਹੈ।

ਗੁਰੂ ਸਾਹਿਬ ਨੇ ਆਪ ਵੀ 'ਨਾਮ' ਦੀ 'ਵਡਿਆਈ ਵੀਚਾਰ' ਦਾ ਵਕਤ 'ਅੰਮ੍ਰਿਤ ਵੇਲਾ' ਦੱਸਿਆ ਹੈ।

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।।' (ਪੰਨਾ-੨)

ਉਂਜ ਤਾਂ ਬਾਣੀ ਕਿਸੇ ਵੇਲੇ ਪੜ੍ਹੀਏ ਲਾਭ ਹੀ ਹੁੰਦਾ ਹੈ।

'ਸਭੇ ਵਖਤ ਸਭੇ ਕਰਿ ਵੇਲਾ।। ਖਾਲਕੁ ਯਾਦਿ ਦਿਲੈ ਮਹਿ ਮਉਲਾ।।'

(ਪੰਨਾ ੧੦੮੪)

ਪਰ ਮਨ ਦੀ ਬਿਰਤੀ ਹਰ ਵੇਲੇ ਇਕਸਾਰ ਕੰਮ ਨਹੀਂ ਕਰਦੀ, ਇਸ ਲਈ ਪੜ੍ਹਨ ਸੁਣਨ ਦਾ ਅਸਰ ਹਰ ਵੇਲੇ ਇਕੋ ਜਿਹਾ ਨਹੀਂ ਹੁੰਦਾ। ਇਸੇ ਲਈ ਗੁਰੂ ਸਾਹਿਬਾਂ ਨੇ ਮਨੁੱਖ ਦੀ ਆਤਮਾ ਲਈ ਹਰ ਕਿਸਮ ਦੀ ਖ਼ੁਰਾਕ ਤਿਆਰ ਕੀਤੀ, ਨਾਲ ਇਹ ਭੀ ਯਤਨ ਕੀਤਾ ਕਿ ਖ਼ੁਰਾਕ ਅਜੇਹੇ ਵੇਲੇ ਮਿਲੇ ਕਿ ਉਸ ਦਾ ਵਧ ਤੋਂ ਵਧ ਫ਼ਾਇਦਾ ਹੋਵੇ। ਇਸ ਲਈ ਸਵੇਰੇ, ਸ਼ਾਮ ਤੇ ਰਾਤ ਲਈ ਜੋ ਬਾਣੀਆਂ ਨਿਯਤ ਕੀਤੀਆਂ ਗਈਆਂ ਹਨ, ਉਹ ਖ਼ਿਆਲ, ਬੋਲੀ ਤੇ ਆਕਾਰ ਵਿਚ, ਮਨ ਦੀਆਂ ਬਦਲਦੀਆਂ ਹਾਲਤਾਂ ਮੁਤਾਬਕ ਹਨ। ਜਪੁ ਜੀ ਵਰਗੀ ਵਿਚਾਰ-ਪ੍ਰਧਾਨ ਬਾਣੀ ਨੂੰ ਸਵੇਰ ਲਈ ਇਸ ਲਈ ਰੱਖਿਆ ਗਿਆ ਹੈ ਕਿ ਰਾਤ ਦੇ ਆਰਾਮ ਨਾਲ ਚਿਤ ਠੰਢਾ ਹੋ ਕੇ ਸਾਫ ਹੋਇਆ ਹੁੰਦਾ ਹੈ ਤੇ ਅੰਮ੍ਰਿਤ ਵੇਲੇ ਦੀ ਇਕਾਂਤ ਤੇ ਤਾਜ਼ਗੀ ਡੂੰਘੀਆਂ ਵਿਚਾਰਾਂ ਵਿਚ ਜੁੜਨ ਵਿਚ ਸਹਾਈ ਹੁੰਦੀ ਹੈ। ਇਸ ਵੇਲੇ ਇਕ ਖਾਸ ਰਸ ਹੁੰਦਾ ਹੈ। ਗੁਰਬਾਣੀ ਵਿਚ ਇਸ ਵੇਲੇ ਦੀ ਕਈ ਥਾਈਂ ਮਹੱਤਤਾ ਦੱਸੀ ਗਈ ਹੈ। ਜਿਵੇਂ —

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ।।
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ।।
ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ।।

(ਮ: ੨, ਵਾਰ ਮਾਝ ਪੰਨਾ-੧੪੬)

ਅੰਮ੍ਰਿਤ ਵੇਲੇ ਨੂੰ ਹਰ ਮਜ਼ਹਬ ਦੇ ਈਸ਼ਵਰ-ਭਗਤ ਚੰਗਾ ਜਾਣ ਕੇ, ਪਿਆਰਦੇ ਹਨ ਅਤੇ ਜ਼ਾਇਆ ਤੇ ਅਜਾਈਂ ਨਹੀਂ ਜਾਣ ਦਿੰਦੇ।

ਮੁਸਲਮਾਨਾਂ ਦੀ ਧਰਮ ਪੁਸਤਕ ਕੁਰਾਨ ਵਿਚ ਆਇਆ ਹੈ:—

'ਵ ਸੁਬਹੁ ਇਜ਼ਾ ਤਨੱਫ਼ਸ ਵਕਲ,

ਅਊਜ਼ ਬਰੱਬ ਅਲਫ਼ਲਕ ਵ ਫ਼ਾਲਕੁਲ ਸਬਾਹ।'

ਜਿਸ ਦਾ ਭਾਵ ਇਹ ਹੈ ਕਿ ਰੱਬ ਇਸ ਵੇਲੇ ਦੀ ਸਹੁੰ ਖਾਂਦਾ ਹੈ। ਇਹ ਵਿਚਾਰਨ ਵਾਲੀ ਗੱਲ ਹੈ ਕਿ ਕੋਈ ਸਹੁੰ ਹਮੇਸ਼ਾਂ ਉਹ ਚੀਜ਼ ਦੀ ਖਾਂਦਾ ਹੈ, ਜਿਸ ਨੂੰ ਉਹ ਵੱਡਾ ਤੇ ਪੂਜਜ ਸਮਝਦਾ ਹੈ। ਕੁਰਾਨ ਦੀ ਇਸ ਤੁਕ ਮੁਤਾਬਕ ਤਾਂ ਰੱਬ ਆਪ ਇਸ ਵੇਲੇ ਨੂੰ ਉੱਚਾ ਸਮਝਦਾ ਹੈ।

ਇਸ ਵੇਲੇ ਦੀ ਮਹੱਤਤਾ ਗੁਰਬਾਣੀ ਵਿਚ ਤਾਂ ਕਈ ਥਾਈਂ ਆਈ ਹੀ ਹੈ,

ਭਾਈ ਗੁਰਦਾਸ ਜੀ ਨੇ ਵੀ ਇਸ ਵੇਲੇ ਦੀ ਬੜੀ ਮਹਾਨਤਾ ਦੱਸੀ ਹੈ। ਜਿਵੇਂ ਵਾਰ ੬ (੩), ੭ (੨੦), ੧੧ (੨) ਤੇ ੧੨ (੨) ਆਦਿਕ ਵਿਚ।

## ਬਾਣੀ ਦਾ ਨਾਮ

ਇਸ ਬਾਣੀ ਦੇ ਉੱਪਰ ਇਸ ਦਾ ਨਾਮ 'ਜਪੁ ਜੀ' ਨਹੀਂ ਲਿਖਿਆ। ਸ਼ੁਰੂ ਵਿਚ ਮੂਲ ਮੰਤ੍ਰ ਹੈ, 'ਗੁਰਪ੍ਰਸਾਦਿ' ਮਗਰੋਂ 'ਜਪੁ' ਲਿਖਿਆ ਹੋਇਆ ਹੈ ਜੋ ਇਸ ਬਾਣੀ ਦਾ ਨਾਮ ਹੈ ਪਰ ਆਮ ਪ੍ਰਸਿਧ ਨਾਮ 'ਜਪੁ ਜੀ ਸਾਹਿਬ' ਹੈ। 'ਜਪੁ' ਦੇ ਨਾਲ ਜੀ ਤੇ ਸਾਹਿਬ ਸ਼ਬਦ ਅਦਬ ਕਰਕੇ ਵਰਤੀਦੇ ਹਨ। ਕਰਤਾਰਪੁਰ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਤਤਕਰੇ ਵਿਚ ਇਸ ਬਾਣੀ ਦਾ ਨਾਮ 'ਜਪੁ' ਲਿਖਿਆ ਹੋਇਆ ਹੈ। ਮੁਲ ਮੰਤ੍ਰ ਦੇ ਬਾਅਦ ਜੋ ਜਪੁ ਸ਼ਬਦ ਲਿਖਿਆ ਹੈ ਉਸ ਦੇ ਪਹਿਲਾਂ ਤੇ ਪਿਛੋਂ ਦੋ ਦੋ ਡੰਡੀਆਂ (॥ ਜਪੁ॥) ਹਨ, ਜੋ ਪੂਰਨ ਵਿਸਰਾਮ ਚਿੰਨ੍ਹ ਹਨ। ਇਸ ਤੋਂ ਇਹ ਪਤਾ ਲਗਦਾ ਹੈ ਕਿ ਇਹ ਪਹਿਲਾਂ ਲਿਖੇ ਮੂਲ ਮੰਤ੍ਰ ਤੋਂ ਵੱਖ ਹੈ। ਮੂਲ ਮੰਤ੍ਰ ਵੱਖ ਹੈ ਤੇ ਜਪੁ ਬਾਣੀ ਵੱਖ ਹੈ। ਜਪੁ ਸ਼ਬਦ ਦੇ ਏਥੇ ਰੱਖਣ ਦਾ ਭਾਵ ਇਹ ਹੈ ਕਿ ਇਹ ਬਾਣੀ ਦਾ ਨਾਮ ਹੈ ਜੋ ਕਿ ਜਪ ਕਰਨ ਵਾਸਤੇ ਹੈ। ਪ੍ਰਿੰਸੀਪਲ ਤੇਜਾ ਸਿੰਘ ਆਪਣੇ ਟੀਕੇ ਵਿੱਚ ਲਿਖਦੇ ਹਨ, "ਜਪੁ" ਦਾ ਅਰਥ ਹੈ, ਘੜੀ ਘੜੀ, ਮੁੜ-ਮੁੜ ਵਿਚਾਰ ਕਰਨ ਲਈ ਬਾਣੀ।" 'ਜਪੁ' ਦਾ ਅਰਥ 'ਤੂੰ ਜਪ' ਨਹੀਂ ਹੋ ਸਕਦਾ, ਕਿਉਂਕਿ, ਗੁਰਬਾਣੀ ਵਿਚ ਜਿਥੇ ਭੀ 'ਜਪਿ' ਸ਼ਬਦ 'ਤੂੰ ਜਪ' ਦੇ ਅਰਥ ਨਾਲ ਆਇਆ ਹੈ, ਉਥੇ ਇਹਦੇ ਪੱਪੇ ਨਾਲ ਜ਼ਰੂਰ ਸਿਹਾਰੀ ਹੁੰਦੀ ਹੈ ਅਤੇ ਜਿਥੇ 'ਜਪੁ' ਨਾਂਵ ਕਰਕੇ ਵਰਤਿਆ ਹੈ, ਉਥੇ ਇਹਦੇ ਪੱਪੇ ਨਾਲ ਔਂਕੜ ਹੁੰਦਾ ਹੈ, ਜਾਂ ਪੱਪਾ ਮੁਕਤਾ ਹੁੰਦਾ ਹੈ- 'ਜਪਿ ਜਨ ਸਦਾ ਸਦਾ ਦਿਨ ਰੈਣੀ' (ਸੁਖਮਨੀ), 'ਜਪ ਤਪ ਸੰਜਮ ਧਰਮੁ ਨ ਕਮਾਇਆ' (ਰਹਰਾਸਿ)। ਪਰ ਕਈ ਬੀੜਾਂ ਤੇ ਤਤਕਰੇ ਵਿਚ ਬਾਣੀ ਦਾ ਨਾਮ 'ਜਪੁ ਨੀਸਾਣੁ' ਲਿਖਿਆ ਹੈ। ਬਾਣੀ ਬਿਓਰਾ ਵਿਚ ਲਿਖਿਆ ਹੈ, 'ਅਰਥ ਇਸ (ਜਪੁ) ਦਾ ਜਪਣ ਕ੍ਰਿਯਾ ਵਾਚਕ ਹੈ। ਨੀਸਾਣ ਪਦ ਜਪੁ ਸਾਹਿਬ ਵਿਚ ਦੋ ਵਾਰ ਪ੍ਰਗਟ ਹੈ। (ਉਂਜ ਨੀਸਾਣ ਸ਼ਬਦ ਜਪੁ ਜੀ ਵਿਚ ਤਿੰਨ ਵਾਰ ਆਇਆ ਹੈ, ਪਉੜੀ ੩, ੧੬ ਤੇ ੩੮ ਵਿਚ, ਪਰ ਬਾਣੀ ਬਿਓਰਾ ਵਿਚ ਦੋ ਵੇਰ ਲਿਖਿਆ ਹੈ)।

## ਉੱਚਾ ਵਿਸ਼ਾ ਤੇ ਨਿਪੁੰਨ ਨਿਭਾਅ

ਇਸ ਜਗਤ ਪ੍ਰਸਿੱਧ ਬਾਣੀ ਦਾ ਕੇਵਲ ਵਿਸ਼ਾ ਹੀ ਉੱਚਾ ਨਹੀਂ ਸਗੋਂ ਇਸ ਦਾ ਨਿਪੁੰਨ ਨਿਭਾਅ ਵੀ ਚਕ੍ਰਿਤ ਕਰ ਦੇਣ ਵਾਲਾ ਹੈ। ਮਜ਼ਮੂਨ ਦਾ ਆਰੰਭ ਮਨੋ ਵਿਗਿਆਨਕ ਹੈ, ਉਸਾਰੀ ਇਕ ਬੱਝੇ ਪ੍ਰਬੰਧ ਅਨੁਸਾਰ ਤੇ ਸਮਾਪਤੀ ਕਲਾ ਪੂਰਤ ਹੈ। ਆਦਿ ਤੋਂ ਲੈ ਕੇ ਅੰਤ ਤਕ ਠੁੱਕਦਾਰ ਬੋਲੀ ਰਾਹੀਂ ਸੰਖੇਪਤਾ ਦੇ ਨਾਲ ਨਾਲ

ਸਪਸ਼ਟਤਾ ਤੇ ਇਕਸੁਰਤਾ ਦਾ ਕਾਇਮ ਰੱਖਣਾ ਅਤੇ ਭਿੰਨ-ਭਿੰਨ ਛੰਦਾਂ ਤੇ ਹੋਰ ਕਾਵਿਕ ਖ਼ੂਬੀਆਂ ਦੀ ਵਰਤੋਂ ਕਰ ਕੇ ਇਕ ਅਤਿ ਔਖਾ ਵਿਸ਼ਾ ਹੋਣ ਦੇ ਬਾਵਜੂਦ ਇਕ ਰਸ ਕਾਇਮ ਰੱਖਣਾ, ਗੁਰੂ ਨਾਨਕ ਦੇਵ ਜੀ ਵਰਗੇ ਨਿਪੁੰਨ ਕਲਾਕਾਰ ਦਾ ਹੀ ਕਮਾਲ ਹੋ ਸਕਦਾ ਹੈ।

ਇਹ ਬਾਣੀ ਆਕਾਰ ਨਾਲੋਂ ਵਿਚਾਰ ਕਰਕੇ ਕਈ ਗੁਣਾਂ ਵਧੀਕ ਮਹੱਤਵ ਰੱਖਦੀ ਹੈ। ਗੁਰੂ ਨਾਨਕ ਸਾਹਿਬ ਦੀ ਇਸ ਉਤਕ੍ਰਿਸ਼ਟ ਰਚਨਾ ਨੂੰ ਸਾਰੀ ਬਾਣੀ ਦਾ ਤੱਤ ਤੇ ਸਿਰਮੌਰ ਮੰਨਿਆ ਜਾਂਦਾ ਹੈ। ਵਿਚਾਰ ਤੇ ਕਲਾ ਦੋਹਾਂ ਹੀ ਪੱਖਾਂ ਤੋਂ ਇਹ ਸਰਬ ਸ੍ਰੇਸ਼ਟ ਬਾਣੀ ਹੈ। ਸਿੱਖ ਧਰਮ ਦੇ ਮੂਲ ਸਿਧਾਂਤ ਤੇ ਮੁਢਲੇ ਨੇਮ ਇਸ ਵਿਚ ਅੰਕਿਤ ਹਨ। ਜਪੁ ਜੀ ਦੀ ਹੀ ਵਿਚਾਰਾਤਮਕ ਵਿਆਖਿਆ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਗਈ ਹੈ, ਕਿਉਂਕਿ ਆਦਿ ਗ੍ਰੰਥ ਵਿਚ ਸਾਰੀ ਬਾਣੀ ਜਪੁ ਜੀ ਦੇ ਮੁਢਲੇ ਵਿਚਾਰਾਂ ਦਾ ਹੀ ਵਿਸਥਾਰ ਤੇ ਨਿਰੂਪਣ ਹੈ।

## ਜਪੁ ਜੀ ਇਕ ਕਾਮਯਾਬ ਨਿਬੰਧ ਕਾਵਿ

ਜਪੁਜੀ ਇਕ ਚੋਟੀ ਦੀ ਵਿਚਾਰ ਪ੍ਰਧਾਨ ਕਾਵਿ ਰਚਨਾ ਹੈ। ਇਹ ਸੂਤ੍ਰਿਕਾ ਬਾਣੀ ਇਕ ਪ੍ਰਬੰਧ-ਕਾਵਿ ਤਾਂ ਹੀ ਹੈ ਪਰ ਵਿਸ਼ੇ, ਅਰੰਭ ਉਸਾਰੀ ਤੇ ਸਮਾਪਤੀ ਕਰਕੇ ਇਹ ਇਕ ਬੜਾ ਹੀ ਕਾਮਯਾਬ ਨਿਬੰਧ-ਕਾਵਿ ਵੀ ਹੈ।

ਨਿਬੰਧ ਦਾ ਭਾਵ ਹੈ—ਬੀੜਨਾ, ਇਕੱਠਿਆਂ ਕਰਨਾ। ਇਕ ਖਾਸ ਵਿਸ਼ੇ ਤੇ ਖਿਆਲਾਂ ਨੂੰ ਲੜੀਵਾਰ ਇਕੱਠਿਆਂ ਕਰਨ ਤੇ ਜੋੜਨ ਦਾ ਨਾਮ ਨਿਬੰਧ ਹੈ। ਅਜੋਕੇ ਸਾਹਿਤ ਮੰਡਲ ਵਿਚ ਨਿਬੰਧ ਦਾ ਪ੍ਰਚੱਲਤ ਭਾਵ ਕੁਝ ਇਸ ਤਰ੍ਹਾਂ ਹੈ: 'ਅਜੇਹਾ ਲੇਖ ਜਿਸ ਵਿਚ ਪਰੰਪਰਾਗਤ ਵਿਚਾਰਾਂ ਦੇ ਨਾਲ-ਨਾਲ ਲੇਖਕ ਆਪਣੇ ਨਿੱਜੀ ਵਿਚਾਰਾਂ, ਭਾਵਾਂ ਅਤੇ ਮਨੋ-ਬਿਰਤੀਆਂ ਦਾ ਪਰਗਟਾਓ ਆਪਣੀ ਭਾਸ਼ਾ ਤੇ ਸ਼ੈਲੀ ਦੁਆਰਾ ਕਰਦਾ ਹੈ' *ਜਾਂ ਇਉਂ ਕਹੋ ਕਿ ਕਿਸੇ ਵਸਤੂ, ਵਿਅਕਤੀ ਘਟਨਾ ਜਾਂ ਸਿਧਾਂਤ ਆਦਿ ਦੇ ਸੰਬੰਧ ਵਿਚ ਕੁਝ ਲੜੀਵਾਰ ਵਿਚਾਰਾਂ ਨੂੰ ਲਿੱਪੀਬਧ ਕਰਨ ਦਾ ਨਾਂ ਨਿਬੰਧ ਹੈ।

ਪਰ ਕਵਿਤਾ ਵਿਚ ਲਿਖੇ ਨਿਬੰਧ ਦਾ ਨਾਮ ਹੈ : ਨਿਬੰਧ-ਕਾਵਿ। ਵਾਰਤਕ ਵਿਚ ਲਿਖੇ ਨਿਬੰਧ ਤੇ ਨਿਬੰਧ-ਕਾਵਿ ਵਿਚ ਕੇਵਲ ਇਹੋ ਅੰਤਰ ਨਹੀਂ ਕਿ ਪਹਿਲਾ ਵਾਰਤਿਕ ਵਿਚ ਹੈ ਤੇ ਦੂਜਾ ਕਵਿਤਾ ਵਿਚ। ਪਰ ਜਿਵੇਂ ਵਾਰਤਕ ਵਿਚ ਨਿਬੰਧ ਦੇ ਗਿਣੇ-ਮਿੱਥੇ ਲੱਛਣ ਨਹੀਂ ਹਨ, ਇੰਜ ਹੀ ਨਿਬੰਧ-ਕਾਵਿ ਦੀ ਭੀ ਕੋਈ ਬਝਵੀਂ ਤਾਰੀਫ਼ ਨਹੀਂ ਕੀਤੀ ਜਾ ਸਕਦੀ। ਹਾਂ ਨਿਬੰਧ ਕਾਵਿ ਇਕ ਪ੍ਰਬੰਧ-ਕਾਵਿ

---

*ਆਲੋਚਨਾ ਮਈ ੧੯੬੨

ਹੈ ਪਰ ਹਰ ਪ੍ਰਬੰਧ-ਕਾਵਿ ਨਿਬੰਧ-ਕਾਵਿ ਨਹੀਂ। ਨਿਬੰਧ-ਕਾਵਿ ਦੀ ਤਾਰੀਫ਼ ਇਉਂ ਕੀਤੀ ਜਾ ਸਕਦੀ ਹੈ : 'ਕਿਸੇ ਖਾਸ ਵਿਸ਼ੇ ਨਾਲ ਸੰਬੰਧਿਤ ਉਹ ਲੰਬੇਰੀ ਕਾਵਿ ਰਚਨਾ, ਜਿਸ ਦੇ ਵਿਚਾਰ ਲੜੀਵਾਰ, ਜ਼ੰਜੀਰ ਦੀਆਂ ਕੜੀਆਂ ਵਾਂਗੂੰ ਅਗਾਂਹ ਤੁਰਨ ਤੇ ਕਿਸੇ ਖਾਸ ਆਦਰਸ਼ ਨੂੰ ਛੁਹਣ।'

ਪ੍ਰਬੰਧ-ਕਾਵਿ ਦੇ ਇਹ ਗੁਣ ਜਪੁ ਜੀ ਸਾਹਿਬ ਦੀ ਬਾਣੀ 'ਤੇ ਠੀਕ ਉਤਰਦੇ ਹਨ। ਇਕ ਕਾਮਯਾਬ ਨਿਬੰਧ ਕਾਵਿ ਦੇ ਵਾਰਤਕ ਦੇ ਨਿਬੰਧ ਵਾਂਗ ਕੁਝ ਹੋਰ ਲੱਛਣ ਭੀ ਹਨ। ਅਜਿਹੀ ਰਚਨਾ ਦਾ ਕਰਮ ਅੱਗੇ ਪਿੱਛੇ ਨਹੀਂ ਕੀਤਾ ਜਾ ਸਕਦਾ। ਇਸ ਵਿਚ ਕੋਈ ਪਾਤਰ ਨਹੀਂ ਉਸਰਦੇ ਸਗੋਂ ਵਿਚਾਰ ਹੀ ਅਗਾਂਹ ਤੁਰਦੀ ਹੈ। ਇਤਿਹਾਸ ਜਾਂ ਮਿਥਿਹਾਸ ਨਹੀਂ ਹੁੰਦਾ, ਹਾਂ ਵਿਚਾਰ ਨੂੰ ਅਗਾਂਹ ਤੋਰਨ ਜਾਂ ਸਪਸ਼ਟਤਾ ਲਈ ਉਦਾਹਰਣ ਵਜੋਂ ਇਤਿਹਾਸ ਜਾਂ ਮਿਥਿਹਾਸ ਦੇ ਹਵਾਲੇ ਭਾਵੇਂ ਹੋਣ। ਇਹ ਗੁਣ ਭੀ ਜਪੁ ਜੀ ਸਾਹਿਬ ਦੀ ਬਾਣੀ 'ਤੇ ਠੀਕ ਢੁਕਦੇ ਹਨ।

ਕਿਸੇ ਨਿਬੰਧ-ਕਾਵਿ ਵਿਚ ਜੋ ਭੀ ਵਿਸ਼ਾ ਲਿਆ ਜਾਏ ਉਸ ਦਾ ਸੂਤਰ ਬੱਧ ਹੋਣਾ ਤਾਂ ਜ਼ਰੂਰੀ ਹੈ ਹੀ, ਉਸ ਦਾ ਨਿਭਾਅ ਭੀ ਸੰਪੂਰਨ ਹੋਣਾ ਲਾਜ਼ਮੀ ਹੈ। ਭਾਵੇਂ ਛੰਦ ਤੇ ਤੁਕਾਂਤ ਬਦਲਦੇ ਰਹਿਣ, ਅਲੰਕਾਰਾਂ ਤੇ ਉਪਮਾਵਾਂ ਰਾਹੀਂ ਰਸ ਤੇ ਰੰਗ ਕਾਇਮ ਰੱਖਿਆ ਜਾਣਾ ਤੇ ਉਸ ਵਿਚ ਬੱਝਵਾਂ ਵੇਗ ਤੇ ਸਰੋਦ ਵੀ ਲੋੜੀਂਦਾ ਹੈ। ਇਕ ਨਿਬੰਧ-ਕਾਵਿ ਦੀਆਂ ਇਹ ਗੱਲਾਂ ਭੀ ਜਪੁ ਜੀ ਦੀ ਬਾਣੀ 'ਤੇ ਪੂਰੀਆਂ ਢੁਕਦੀਆਂ ਹਨ।

ਕਾਵਿਕ ਗੁਣਾਂ ਕਰਕੇ ਨਿਬੰਧ-ਕਾਵਿ ਦੀ ਪਰਖ ਕੇਵਲ ਵਿਸ਼ੇ ਜਾਂ ਵਿਸ਼ੇ ਦੀ ਉਸਾਰੀ ਉੱਪਰ ਹੀ ਨਿਰਭਰ ਨਹੀਂ, ਕਾਵਿਕ ਖ਼ੂਬੀਆਂ 'ਤੇ ਭੀ ਅਧਾਰਤ ਹੈ। ਵਾਰਤਕ ਵਿਚ ਲਿਖੇ ਨਿਬੰਧ ਦੇ ਸਾਰੇ ਗੁਣ ਜਾਂ ਲੱਛਣ ਨਿਬੰਧ-ਕਾਵਿ 'ਤੇ ਲਾਗੂ ਨਹੀਂ ਹੋ ਸਕਦੇ। ਮਿਸਾਲ ਵਜੋਂ ਵਾਰਤਕ ਵਿਚ ਜੇ ਕੋਈ ਸ਼ਬਦ ਮੁੜ-ਮੁੜ ਦੁਹਰਾਇਆ ਜਾਏ ਤਾਂ ਇਹ ਇਕ ਔਗੁਣ ਹੈ ਤੇ ਚੰਗੀ ਵਾਰਤਕ ਦੀ ਨਿਸ਼ਾਨੀ ਨਹੀਂ, ਪਰ ਇਕ ਨਿਬੰਧ-ਕਾਵਿ ਵਿਚ ਕਈ ਵਾਰੀ ਇਕੋ ਸ਼ਬਦ ਮੁੜ-ਮੁੜ ਕੇ ਵਰਤੋਂ ਸੰਗੀਤਕ ਲੈ ਤੇ ਰਸ ਪੈਦਾ ਕਰਦੀ ਹੈ। ਜਪੁ ਜੀ ਸਾਹਿਬ ਦੀਆਂ ਕਈ ਪਉੜੀਆਂ ਜਾਂ ਤਾਂ ਇਕੋ ਸ਼ਬਦ ਨਾਲ ਸ਼ੁਰੂ ਹੁੰਦੀਆਂ ਹਨ ਜਾਂ ਇਕੋ ਸ਼ਬਦਾਂ ਨਾਲ ਖ਼ਤਮ ਹੁੰਦੀਆਂ ਹਨ। ਜਿਵੇਂ ਸੁਣਿਐ, ਮੰਨੈ, ਅਸੰਖ, ਅੰਤ, ਅਮੁਲ ਆਦਿ ਸ਼ਬਦਾ ਨਾਲ ਸ਼ੁਰੂ ਹੋਣ ਵਾਲੀਆਂ ਪਉੜੀਆਂ। ਪਉੜੀ ੫ ਤੇ ੬ ਦੇ ਅੰਤ ਵਿਚ ਹੈ :

ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥

ਪਉੜੀ ੮, ੯, ੧੦, ੧੧ ਦਾ ਅੰਤ ਹੁੰਦਾ ਹੈ ਇਸ ਤੁਕ ਨਾਲ :

'ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥

ਮੰਨੈ ਦੀਆਂ ਪਉੜੀਆਂ ਦਾ ਅੰਤ ਹੈ :

ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥

ਇੰਞ ਹੀ ਪਉੜੀ ੧੬ ਤੋਂ ੧੯ ਤਕ ਚਾਰ ਪਉੜੀਆਂ ਦੀਆਂ ਅੰਤਲੀਆਂ ਤੁਕਾਂ ਇਕੋ ਹਨ ਤੇ ਉਹ ਹਨ :

ਕੁਦਰਤਿ ਕਵਣ ਕਹਾ ਵੀਚਾਰੁ॥
ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ॥

ਅਤੇ ੨੮ ਤੋਂ ੩੧ ਤਕ ਫਿਰ ਚਾਰ ਪਉੜੀਆਂ ਦਾ ਅੰਤ ਇਕੋ ਹੀ ਹੈ।

ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥

## ਜਪੁ ਜੀ–ਇਕ ਅਮੁਲ ਰਚਨਾ

ਕਾਮਯਾਬ ਨਿਬੰਧ ਭਾਵੇਂ ਵਾਰਤਕ ਵਿੱਚ ਹੋਵੇ ਤੇ ਭਾਵੇਂ ਕਵਿਤਾ ਵਿੱਚ, ਉਸ ਦਾ ਅਸਰ ਚਿਰ-ਰਹਿਣਾ ਹੁੰਦਾ ਹੈ। ਉਸ ਵਿਚ ਅੰਕਿਤ ਕਈ ਵਿਚਾਰ ਹਵਾਲੇ ਬਣ ਕੇ ਵਰਤੀਣ ਲੱਗ ਜਾਂਦੇ ਹਨ ਤੇ ਕਈ ਤੁਕਾਂ ਮੁਹਾਵਰੇ ਬਣ ਜਾਂਦੀਆਂ ਹਨ। ਵਾਰਤਕ ਵਿਚ ਲਿਖੇ ਨਿਬੰਧ ਵਿਚੋਂ ਕੁਝ ਸ਼ਬਦ ਜਾਂ ਕੁਝ ਵਾਕ ਹੀ ਯਾਦ ਰਹਿ ਸਕਦੇ ਹਨ ਪਰ ਇਹ ਇਕ ਨਿਬੰਧ ਕਾਵਿ ਦੀ ਹੀ ਖੂਬੀ ਹੈ ਕਿ ਸਾਰੇ ਦਾ ਸਾਰਾ ਨਿਬੰਧ ਕਾਵਿਕ ਗੁਣਾਂ ਕਰਕੇ ਹਜ਼ਾਰਾਂ ਲੋਕਾਂ ਨੂੰ ਯਾਦ ਹੋ ਸਕਦਾ ਹੈ। ਇਸ ਦੀ ਜੀਉਂਦੀ ਜਾਗਦੀ ਮਿਸਾਲ ਜਪੁ ਜੀ ਹੈ, ਜੋ ਕਿ ਹਜ਼ਾਰਾਂ ਨਹੀਂ ਸਗੋਂ ਲੱਖਾਂ ਨੂੰ ਯਾਦ ਹੈ। 'ਅੰਮ੍ਰਿਤ ਬਚਨ' ਚਾਹੇ ਉਹ ਨਜ਼ਮ ਵਿਚ ਹਨ ਜਾਂ ਨਸਰ ਵਿਚ, ਉਨ੍ਹਾਂ ਵਿਚ ਬਹੁਤ ਹੀ ਨੇੜਤਾ ਆ ਜਾਂਦੀ ਹੈ।

ਪ੍ਰੋ: ਪੂਰਨ ਸਿੰਘ ਦੇ ਇਹ ਸ਼ਬਦ ਕਿਤਨੇ ਭਾਵ ਪੂਰਤ ਹਨ :

'ਨਸਰ ਤੇ ਨਜ਼ਮ ਵਿਚ ਫਰਕ ਬੜਾ ਘਟ ਰਹਿ ਜਾਂਦਾ ਹੈ ਜਦ ਕਿ ਅਨੁਭਵੀ ਪੁਰਸ਼ਾਂ ਦੇ ਵਚਨਾਂ ਦੀ ਮਿੱਠਤ ਦੀ ਗੋਂਦ ਹੋਵੇ। ਅੰਮ੍ਰਿਤ ਬਚਨ ਨਸਰ ਵਿਚ ਵੀ ਨਜ਼ਮ ਹਨ ਤੇ ਨਜ਼ਮ ਵਿਚ ਰੱਬੀ ਗੀਤ ਹਨ।'

ਉੱਚੇ-ਸੁੱਚੇ ਬੋਲ ਤੇ ਦਰਸ਼ਨ ਭਰਪੂਰ ਵਿਚਾਰ ਭਾਵੇਂ ਕਵਿਤਾ ਦੇ ਜਾਮੇ ਵਿੱਚ ਹਨ ਤੇ ਭਾਵੇਂ ਵਾਰਤਕ ਰੂਪ ਵਿਚ, ਉਹ ਬਹੁਮੁੱਲੇ ਹਨ। ਕੀ ਗੁਰੂ ਨਾਨਕ ਸਾਹਿਬ ਦੀ ਅਮਰ ਤੇ ਸਰਬੋਤਮ ਬਾਣੀ ਜਪੁ ਜੀ ਸਾਹਿਬ ਦਾ ਕੋਈ ਮੁੱਲ ਪਾ ਸਕਦਾ ਹੈ ?

ਸ੍ਰੀ ਗੁਰੂ ਨਾਨਕ ਸਾਹਿਬ ਦੇ ਪਵਿਤ੍ਰ ਜੀਵਨ ਨੂੰ ਪੜ੍ਹਿਆਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਨੇ ਆਪਣੇ ਮਿਸ਼ਨ ਦੇ ਪਰਚਾਰ ਲਈ, ਰੱਬੀ-ਏਕਤਾ ਨੂੰ ਸਮਝਾਣ ਲਈ, ਸਮਾਜਕ ਤਰੁੱਟੀਆਂ ਦੂਰ ਕਰਨ ਲਈ, ਆਚਾਰ ਉੱਚਾ ਤੇ ਵਿਚਾਰ ਸੁੱਚਾ ਕਰਨ ਲਈ ਵੱਖ-ਵੱਖ ਅਵਸਰਾਂ 'ਤੇ ਪਵਿਤ੍ਰ ਬਾਣੀ ਦਾ ਉਚਾਰਨ ਕੀਤਾ। ਉਂਜ ਤਾਂ ਮਹਾਰਾਜ ਦੀ ਸਾਰੀ ਬਾਣੀ ਹੀ ਬੜਾ ਉੱਚਾ ਦਰਜਾ ਰੱਖਦੀ ਹੈ ਪਰ ਜਪੁ ਜੀ ਦਾ ਇਕ ਖਾਸ ਦਰਜਾ ਤੇ ਵਿਲੱਖਣ ਉੱਚਤਾ ਹੈ। ਇਸ ਦੀ ਕੀਮਤ ਪਾਈ ਨਹੀਂ ਜਾ ਸਕਦੀ।

## ਜਪੁ ਜੀ ਦੀ ਸਮਰੱਥਾ

ਜਪੁ ਜੀ ਸਾਹਿਬ ਦੀ ਸਮਰੱਥਾ ਉਸ ਦੇ ਪ੍ਰਬੰਧ ਕਾਵਿ ਹੋਣ ਵਿਚ ਹੈ। ਇਕ ਨਿਬੰਧ ਕਾਵਿ ਦੀਆਂ ਵੱਖ-ਵੱਖ ਟੁਕੜੀਆਂ ਕਿਸੇ ਇਕ ਵਿਸ਼ੇ ਨੂੰ ਲੈ ਕੇ ਉਸ ਵਲ ਤੁਰਦੀਆਂ ਹਨ, ਉਸ ਦੀ ਇਕ ਇਕ ਤੁਕ, ਇਕ ਇਕ ਖਿਆਲ ਨੂੰ ਉਸਾਰਨ ਵਿਚ ਸਹਾਈ ਹੁੰਦੀ ਹੈ ਤੇ ਇਕ ਇਕ ਖਿਆਲ ਉਸ ਸਾਰੇ ਵਿਸ਼ੇ ਨੂੰ ਨਿਭਾਣ ਲਈ ਘੜਿਆ ਜਾਂਦਾ ਹੈ ਤੇ ਜਪੁ ਜੀ ਦੀਆਂ ਪਉੜੀਆਂ ਤੇ ਹਰ ਪਉੜੀ ਦੀ ਇਕ ਇਕ ਤੁਕ ਇਕ ਖਾਸ ਵਿਸ਼ੇ ਤੇ ਆਦਰਸ਼ ਲਈ ਘੜੀ ਤੇ ਜੜੀ ਗਈ ਹੈ। ਜਿਵੇਂ ਵਾਰਤਕ ਨਿਬੰਧ ਵਿਚ ਇਕ ਇਕ ਖਿਆਲ ਲਈ ਪੈਰੇ ਬਣਦੇ ਹਨ, ਨਿਬੰਧ ਕਾਵਿ ਵਿਚ ਬੰਦ ਜਾਂ ਪਉੜੀਆਂ ਹੁੰਦੀਆਂ ਹਨ, ਜਿਨ੍ਹਾਂ ਨਾਲ ਤੁਕਾਂਤ ਤੇ ਕਈ ਵੇਰੀ ਛੰਤ ਰੂਪ ਵੀ ਬਦਲ ਜਾਂਦਾ ਹੈ, ਪਰ ਸ਼ੈਲੀ ਦੀ ਇਕਸਾਰਤਾ ਤੇ ਖਿਆਲਾਂ ਦੀ ਇਕਸੁਰਤਾ ਕਾਇਮ ਰੱਖਣੀ ਬੜੀ ਜ਼ਰੂਰੀ ਹੁੰਦੀ ਹੈ। ਇਸ ਲਿਹਾਜ਼ ਨਾਲ ਜਪੁ ਜੀ ਸਾਹਿਬ ਇਕ ਅਤਿ ਕਾਮਯਾਬ ਨਿਬੰਧ ਕਾਵਿ ਹੈ।

ਜਪੁ ਜੀ ਦੇ ਆਦਿ ਤੇ ਅੰਤਲੇ ਸਲੋਕਾਂ ਤੇ ਵਿਚਲੀਆਂ ਅਠੱਤੀ ਪਉੜੀਆਂ ਮਿਲਾ ਕੇ ਇਸ ਬਾਣੀ ਦੇ ਕੁਲ ਚਾਲੀ ਬੰਦ ਹਨ। ਇਹ ਸਾਰੇ ਬੰਦ ਇਕ ਸੁੰਦਰ ਮਾਲਾ ਦੇ ਮਣਕਿਆਂ ਵਾਂਗ ਪਰੁਤੇ ਪਏ ਹਨ-

ਮੂਲ ਮੰਤ੍ਰ (੧ੴ ਤੋਂ ਗੁਰ ਪ੍ਰਸਾਦਿ ਤਕ) ਸ਼੍ਰੋਮਣੀ ਮਣਕਾ ਹੈ। ਇਹ ਸਾਰੀ ਬਾਣੀ ਚਾਰ ਚਾਰ ਪਉੜੀਆਂ ਦੀਆਂ ਦਸ ਮੰਜ਼ਲਾਂ ਵਿਚ ਸਹਿਜੇ ਹੀ ਵੰਡੀ ਜਾ ਸਕਦੀ ਹੈ। ਸੁਣਿਐ, ਮੰਨੈ, ਅਸੰਖ ਤੇ ਆਦੇਸ ਵਾਲੀਆਂ ਚਾਰ ਚਾਰ ਇਕੱਠੀਆਂ ਪਉੜੀਆਂ ਵਿਚ ਤਾਂ ਇਹ ਤਰਤੀਬ ਸਾਫ਼ ਪਈ ਦਿਸਦੀ ਹੈ। ਇੰਜ ਇਹ ਇਕ

ਪ੍ਰਬੰਧ ਹੇਠ ਪ੍ਰਬੰਧ-ਕਾਵਿ ਹੈ ਤੇ ਚੂੰਕਿ ਇਸ ਬਾਣੀ ਦੀਆਂ ਸਾਰੀਆਂ ਪਉੜੀਆਂ ਵਿਚ ਵਿਚਾਰ ਸੰਗਲੀ ਸਾਫ਼ ਜ਼ਾਹਿਰ ਹੈ, ਇਸ ਲਈ ਇਹ ਇਕ ਨਿਬੰਧ-ਕਾਵਿ ਵੀ ਹੈ।

## ਜਪੁ ਜੀ ਦਾ ਕੇਂਦਰੀ ਵਿਸ਼ਾ

'ਜਪੁ ਜੀ ਦਾ ਕੇਂਦਰੀ ਵਿਸ਼ਾ ਉਸ 'ਸੱਚ' ਰੂਪ ਕਰਤਾ ਪੁਰਖੁ ਦੀ ਵਿਆਖਿਆ ਹੈ, ਜਿਸ ਨੂੰ ਆਦਿ ਸਲੋਕ ਵਿਚ

'ਆਦਿ ਸਚੁ, ਜੁਗਾਦਿ ਸਚੁ ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'

ਕਹਿ ਕੇ ਸਤਿ ਰੂਪ ਦੱਸਿਆ ਗਿਆ ਹੈ। ਜੋ ਸਦਾ ਕਾਇਮ ਹੈ, ਸਮੇਂ ਤੇ ਸਥਾਨ ਨਾਲ ਬਦਲਦਾ ਨਹੀਂ। ਜੋ ਕਿਰਤਮ ਨਹੀਂ ਸਗੋਂ ਕਰਤਾ ਹੈ।

ਇਸ ਬਾਣੀ ਵਿਚ ਗੁਰੂ ਨਾਨਕ ਦੇਵ ਜੀ ਨੇ 'ਸਚੁ' ਦੀ ਪਰਿਭਾਸ਼ਾ ਦੇ ਕੇ 'ਸਚਿਆਰ' ਬਣਨ ਦੇ ਸਾਧਨ ਦਰਸਾਏ ਹਨ। ਪਹਿਲੀ ਪਉੜੀ ਵਿਚ ਹੀ ਇਹ ਪ੍ਰਸ਼ਨ ਹੈ ਕਿ 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ?' ਇਸੇ ਪਉੜੀ ਵਿਚ ਇਸ ਪ੍ਰਸ਼ਨ ਤੋਂ ਪਹਿਲੀਆਂ ਤੁਕਾਂ ਵਿਚ ਉਦੋਂ ਤੀਕ ਅਜ਼ਮਾਏ ਜਾਂ ਚੁੱਕੇ ਤਰੀਕਿਆਂ ਦਾ ਮੂਲ ਅੰਕਣ ਕਰਕੇ ਫਿਰ ਆਪਣਾ ਤਰੀਕਾ ਦੱਸਿਆ ਹੈ। ਇਹ ਚੰਗੇ ਨਿਬੰਧ ਵਾਂਗ ਇਸ ਬਾਣੀ ਦਾ ਆਰੰਭ ਸਿੱਧਾ ਹੈ, ਸਪਸ਼ਟ ਹੈ ਤੇ ਇਸ ਪ੍ਰਸ਼ਨ ਦੁਆਰਾ ਕੀਲਣ ਵਾਲਾ ਹੈ। ਸੰਖੇਪਤਾ ਤੇ ਇਕਸੁਰਤਾ ਕਿਸੇ ਭੀ ਨਿਬੰਧ ਦੇ ਚੰਗੇ ਗੁਣ ਹਨ ਤੇ ਜਪੁ ਜੀ ਇਨ੍ਹਾਂ ਗੁਣਾਂ ਦਾ ਇਕ ਅਦੁੱਤੀ ਨਮੂਨਾ ਹੈ।

## ਖਿਆਲਾਂ ਦੀ ਸੁਚੱਜੀ ਉਸਾਰੀ

ਸਭ ਤੋਂ ਪਹਿਲਾਂ ਤਾਂ 'ਸਤਿ ਚਿਤ ਆਨੰਦ' ਦਾ ਪ੍ਰੀਚਯ ਹੈ। ਅੱਗੇ ਉਸ ਦੀ ਵਡਿਆਈ ਤੇ ਫਿਰ ਉਸ ਦੀ ਪ੍ਰਾਪਤੀ ਦੇ ਸਾਧਨ ਦਰਸਾਂਦੇ ਹੋਏ ਸਤਿਗੁਰ ਦੀ ਉਪਮਾ ਤੇ ਉਸ ਦੀ ਸਿਖਿਆ ਦੀ ਲੋੜ 'ਤੇ ਜ਼ੋਰ ਦਿੱਤਾ ਹੈ ਅਤੇ ਅੰਤ ਵਿਚ ਜੀਵ ਆਤਮਾ ਨੇ ਜਿਨ੍ਹਾਂ ਮੰਜ਼ਲਾਂ ਨੂੰ ਤੈ ਕਰਕੇ ਆਤਮਕ ਮੰਡਲਾਂ ਦੇ ਹੁਲਾਰੇ ਲੈਂਦੇ ਹੋਏ ਸਚਿਆਰ ਬਣ ਕੇ ਸੱਚ ਖੰਡ ਵਿਚਰਨਾ ਹੈ, ਉਸ ਦਾ ਵਰਣਨ ਹੈ।

ਸਚਿਆਰ ਹੋਣ ਦਾ ਸਾਧਨ ਦੱਸਦੇ ਹੋਏ ਗੁਰੂ ਜੀ ਨੁ 'ਹੁਕਮ' ਦੀ ਮਹੱਤਤਾ ਦਰਸਾਈ ਹੈ ਫਿਰ ਉਸ ਸੱਚੇ ਗੁਰੂ ਦੀ ਮਹਾਨਤਾ ਉਜਾਗਰ ਕੀਤੀ ਹੈ, ਜਿਸ ਦੁਆਰਾ ਕਿ ਹੁਕਮ ਦੀ ਸੋਝੀ ਮਿਲਦੀ ਹੈ। ਗੁਰੂ ਦੀ ਸਿਖਿਆ ਸੁਣਨ, ਮੰਨਣ ਤੇ ਪ੍ਰਵਾਨ ਹੋਣ ਦੇ ਸਾਰੇ ਹੀ ਪੱਖ ਦੱਸੇ ਹਨ। ਪ੍ਰਭੂ ਮਿਲਾਪ ਦਾ ਪ੍ਰਮੁੱਖ ਸਾਧਨ ਭਗਤੀ ਹੀ ਦੱਸਿਆ ਹੈ, ਜੋ ਕਿ ਗੁਰੂ ਦੁਆਰਾ ਪ੍ਰਾਪਤ ਹੁੰਦੀ ਹੈ। ਭਗਤੀ ਨੂੰ ਗਿਆਨ ਤੇ ਦਰਸ਼ਨ ਨਾਲੋਂ ਵੱਖਰਾ ਨਿਖੇੜਿਆ ਹੈ। ਉਸ ਸਮੇਂ ਦੇ ਪ੍ਰਚੱਲਤ ਮਤਾਂ ਦਾ ਮੁੱਲ ਅੰਕਣ ਵੀ ਕੀਤਾ ਹੈ ਤੇ ਸਦਾਚਾਰ ਕੀਮਤਾਂ ਦੇ ਸੁਝਾ ਵੀ ਦਿੱਤੇ ਹਨ।

ਅੰਤ ਵਿਚ ਅਧਿਆਤਮਕ ਉਨਤੀ ਦੇ ਵੱਖ-ਵੱਖ ਪੜਾਅ ਧਰਮ, ਗਿਆਨ, ਸਰਮ ਤੇ ਕਰਮ ਖੰਡਾਂ ਦਾ ਨਿਰਣਯ ਕਰਕੇ ਸਚਿਆਰ ਦੀ ਸਰਬ ਸਰੇਸ਼ਟ 'ਸੱਚ ਖੰਡ' ਦੀ ਅਕਥਨੀਯ ਪਦਵੀ ਨਾਲ ਪਰੀਚਯ ਕਰਵਾਇਆ ਹੈ। ਇਹੋ ਜਪੁ ਜੀ ਦਾ ਕੇਂਦਰੀ ਵਿਸ਼ਾ ਹੈ ਤੇ ਗੁਰੂ ਸਾਹਿਬ ਨੇ ਜਿਸ ਸਫਲਤਾ ਨਾਲ ਇਸ ਨੂੰ ਨਿਭਾਇਆ ਹੈ, ਉਹ ਵਿਚਾਰ ਕੇ ਅਕਲ ਦੰਗ ਰਹਿ ਜਾਂਦੀ ਹੈ।

ਇੰਜ ਗੁਰੂ ਜੀ ਨੇ ਆਪਣੀ ਇਸ ਮਹਾਨ ਰਚਨਾ ਦੁਆਰਾ ਮਨੁੱਖੀ ਜੀਵਨ ਦਾ ਅਸਲ ਮਨੋਰਥ ਪਰਮ ਸੱਚ ਵਿਚ ਅਭੇਦਤਾ ਦੱਸਿਆ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ ਮਨੁੱਖ ਤੇ ਰੱਬ ਵਿਚਕਾਰ ਜੋ 'ਕੂੜ ਦੀ ਪਾਲ' ਹੈ, ਉਸ ਨੂੰ ਤੋੜਨ ਦੇ ਸਾਧਨ ਦਰਸਾਏ ਹਨ। ਇਤਨੇ ਔਖੇ ਤੇ ਪੇਚਦਾਰ ਮਸਲੇ ਦਾ ਹਲ ਗੁਰੂ ਜੀ ਨੇ ਬੜੇ ਸੌਖੇ ਤੇ ਸਰਲ ਢੰਗ ਨਾਲ ਕੀਤਾ ਹੈ ਕਿ ਪੜ੍ਹ ਕੇ ਮਨ ਵਿਸਮਾਦ ਵਿਚ ਆ ਜਾਂਦਾ ਹੈ।

ਇਸ ਮਹਾਨ ਰਚਨਾ ਵਿਚ ਮਨੁੱਖੀ ਜੀਵਨ ਦਾ ਸਭ ਤੋਂ ਉੱਚਾ ਗਿਆਨ ਹੈ। ਇਸ ਵਿਚ ਮਨ ਨੂੰ ਅਜਿਹੇ ਸਾਂਚੇ ਵਿਚ ਢਾਲਣ ਅਤੇ ਉਹਦੇ ਉਤੇ ਅਜਿਹੀ ਹਾਲਤ ਲਿਆਉਣ ਦਾ ਢੰਗ ਦੱਸਿਆ ਹੈ ਕਿ ਸਾਨੂੰ ਜੋ ਭੀ ਗੁੰਝਲਾਂ ਆ ਪੈਣ ਉਹਨਾਂ ਨੂੰ ਸੌਖੇ ਹੀ ਹਲ ਕਰ ਸਕੀਏ। ਜਪੁ ਜੀ ਸਾਹਿਬ ਨੂੰ ਗਹੁ ਨਾਲ ਵਿਚਾਰਿਆਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਜੀਵ ਦਾ ਰੱਬ ਨਾਲੋਂ ਵਿਛੋੜਾ ਤੇ ਭਟਕਣ ਅਗਿਆਨਤਾ ਦੇ ਕਾਰਨ ਹੈ ਪਰ ਜੇ ਗੁਰੂ ਦੀ ਆਗਿਆ ਦਾ ਪਾਲਣ ਕਰਦੇ ਹੋਏ ਉਸ ਦੀ ਭਗਤੀ ਕਰਨ ਵਿਚ ਜੁਟ ਜਾਈਏ ਤਾਂ ਸਿਮਰਨ ਦੀ ਟਕਸਾਲ ਉਤੇ ਮਨ ਨੂੰ ਘੜਿਆਂ ਸੁਤੇ ਹੀ ਜਤ, ਧੀਰਜ, ਮਤਿ, ਗਿਆਨ, ਭਉ, ਘਾਲ ਤੇ ਪ੍ਰੇਮ ਜੇਹੇ ਉਤਮ ਗੁਣ ਜੀਵਨ ਦਾ ਸਦੀਵ ਅੰਗ ਬਣ ਜਾਂਦੇ ਹਨ। ਅਜਿਹੇ ਮਨੁੱਖ ਨਾ ਕੇਵਲ ਆਪ ਹੀ ਦਰਗਾਹ ਵਿਚ ਸੁਰਖਰੂ ਹੋ ਨਿਬੜਦੇ ਹਨ ਤੇ ਆਪਣੀ ਘਾਲਣਾ ਸਫ਼ਲ ਕਰ ਜਾਂਦੇ ਹਨ ਸਗੋਂ ਉਹਨਾਂ ਦੀ ਸੰਗਤ ਨਾਲ ਹੋਰ ਵੀ ਕਈ ਜੀਵ ਇਸ ਮਾਰਗ 'ਤੇ ਚਲ ਕੇ ਛੁਟਕਾਰਾ ਪਾ ਜਾਂਦੇ ਹਨ।

## ਫ਼ਲਸਫ਼ਾ ਤੇ ਦਲੀਲ

ਚੂੰਕਿ ਇਕ ਖ਼ਾਸ ਦਰਸ਼ਨ ਨੂੰ ਨਿਰੂਪਣ ਕਰਨਾ ਇਸ ਬਾਣੀ ਦਾ ਮੁੱਖ ਉਦੇਸ਼ ਹੈ ਇਸ ਲਈ ਦਾਰਸ਼ਨਿਕ ਪੱਖ ਤੋਂ ਇਹ ਰਚਨਾ ਸਰਬੋਤਮ ਹੈ। ਨਿਰਾ ਦਰਸ਼ਨ ਹੀ ਨਹੀਂ ਹੈ, ਰਹੱਸਵਾਦੀ ਅੰਸ਼ ਵੀ ਭਰਪੂਰ ਹੈ। ਦਰਸ਼ਨ ਲਈ ਦਲੀਲ ਜ਼ਰੂਰੀ ਹੈ। ਪਰ ਕਵਿਤਾ ਵਿਚ ਦਲੀਲ ਦੀ ਉਹ ਥਾਂ ਨਹੀਂ ਜੋ ਕਿ ਵਾਰਤਕ ਵਿਚ ਹੈ। ਇਕ ਵਾਰਤਕ ਨਿਬੰਧ ਵਿਚ ਦਲੀਲਾਂ ਦੁਆਰਾ ਹੀ ਖਿਆਲਾਂ ਦੀ ਉਸਾਰੀ ਹੁੰਦੀ ਹੈ, ਪਰ ਨਿਬੰਧ ਕਾਵਿ ਵਿਚ ਕਾਵਿਕ ਦਲੀਲ (Poetic Logic)

ਹੁੰਦੀ ਹੈ। ਨਸਰ ਵਾਲੀ ਦਲੀਲ ਨਜ਼ਮ ਨੂੰ ਪਤਲਾ ਕਰ ਦਿੰਦੀ ਹੈ ਤਾਹੀਓਂ ਰਹੱਸਵਾਦੀ ਤੇ ਅਧਿਆਤਮਕ ਕਵੀ ਦਲੀਲ ਦੀ ਘਟ ਤੋਂ ਘਟ ਵਰਤੋਂ ਕਰਦਾ ਹੈ। ਗੁਰੂ ਨਾਨਕ ਸਾਹਿਬ ਐਸੇ ਨਿਪੁੰਨ ਕਲਾਕਾਰ ਹਨ ਕਿ ਉਹਨਾਂ ਨੂੰ ਇਹ ਪੂਰਨ ਗਿਆਨ ਹੈ ਕਿ ਕਿਥੇ ਦਲੀਲ ਰਾਹੀਂ ਉਹ ਆਪਣੇ ਵਿਚਾਰਾਂ ਵਿਚ ਸ਼ਕਤੀ ਤੇ ਭਰਪੂਰ ਅਸਰ ਪੈਦਾ ਕਰ ਸਕਦੇ ਹਨ। ਮਿਸਾਲ ਵਜੋਂ :-

ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥
ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ॥

ਇਥੇ ਦਲੀਲ ਹੈ, ਪਰ ਇਹ ਦਲੀਲ ਜ਼ਰਾ ਜਿਤਨੀ ਭੀ ਬੋਝਲ ਨਹੀਂ। ਇਸ ਨੇ ਜ਼ਰਾ ਜਿਤਨਾ ਭੀ ਰੁੱਖਾ-ਪਨ ਜਾਂ ਪਤਲਾ-ਪਨ ਨਹੀਂ ਲਿਆਂਦਾ, ਸਗੋਂ ਵਿਚਾਰਾਂ ਨੂੰ ਦ੍ਰਿੜ੍ਹਤਾ ਦਿਤੀ ਹੈ।

## ਦਰਸ਼ਨ, ਅਨੁਭਵ ਤੇ ਸ਼ਬਦ

ਇਸ ਦਰਸ਼ਨ ਭਰਪੂਰ ਬਾਣੀ ਵਿਚ ਦਲੀਲ ਨਾਲੋਂ ਅਨੁਭਵ ਅਤੇ ਅਨੁਭਵ ਨਾਲੋਂ ਵੀ 'ਸ਼ਬਦ' ਦੀ ਕਿਧਰੇ ਵਧ ਮਹਾਨਤਾ ਹੈ। ਦਲੀਲ ਖਿਆਲਾਂ ਦੀ ਪਕਿਆਈ ਲਿਆਉਂਦੀ ਹੈ। ਕਲਪਨਾ ਬਿੰਬ ਘੜਨ ਵਿਚ ਤੇ ਰੂਪ ਰੰਗ ਰਸ ਚਿਤਰਨ ਵਿਚ ਭਾਵੇਂ ਸਹਾਈ ਹੋਵੇ, ਯਥਾਰਥ ਗਿਆਨ ਦੀ ਪ੍ਰਾਪਤੀ ਤੇ ਗਿਆਨ ਨੂੰ ਦਰਸਾਣ ਲਈ ਸਿਧੇ ਤੌਰ 'ਤੇ ਸਾਧਨ ਨਹੀਂ ਬਣ ਸਕਦੀ। ਕਲਪਨਾ ਬਾਣੀ ਦੀ ਪ੍ਰਾਪਤੀ ਦਾ ਸਾਧਨ ਨਹੀਂ-ਬਾਣੀ, ਸੱਚੀ ਬਾਣੀ ਤਾਂ ਸ਼ਬਦ ਦੁਆਰਾ ਸੁਤੇ ਸਿਧ ਮਨ ਵਿਚ ਪ੍ਰਕਾਸ਼ਮਾਨ ਹੁੰਦੀ ਹੈ। ਹਾਂ ਬਾਣੀ ਨੂੰ ਚਿਤਰਨ ਵਿਚ ਕਲਪਨਾ ਤੇ ਦਲੀਲ ਦੋਵੇਂ ਸਹਾਈ ਹੁੰਦੀਆਂ ਹਨ। ਪਰ ਸ਼ਬਦ, ਜਿਸ ਦੁਆਰਾ ਬਾਣੀ ਦਾ ਪ੍ਰਕਾਸ਼ ਹੁੰਦਾ ਹੈ, ਕੀ ਹੈ? ਸ਼ਬਦ ਪ੍ਰਭੂ ਦਰਸ਼ਨ ਹੈ। ਇਹ ਸਾਖਿਆਤ ਪੇਖਣ ਤੇ ਨਿੱਜੀ ਤਜਰਬੇ ਦੁਆਰਾ ਅਨੁਭਵ ਹੁੰਦਾ ਹੈ। ਇਹ ਸੁਤੇ ਹੀ ਆਤਮਾ ਵਿਚੋਂ ਉਜਾਗਰ ਹੁੰਦਾ ਹੈ। ਦਲੀਲ ਦਾ ਸੰਬੰਧ ਬੁੱਧੀ ਨਾਲ ਹੈ। ਕਲਪਨਾ ਦਾ ਆਧਾਰ ਸਾਡੇ ਇੰਦਰਿਆਂ ਦੁਆਰਾ ਗਿਆਨ ਹੈ ਪਰ ਸ਼ਬਦ ਦਾ ਆਧਾਰ ਸਾਡੀ ਆਤਮਾ ਹੈ। ਜਪੁ ਜੀ ਦੀ ੩੮ਵੀਂ ਪਉੜੀ ਵਿਚ ਸਪੱਸ਼ਟ ਕੀਤਾ ਹੈ ਕਿ :

"ਜਤੁ ਪਾਹਾਰਾ ਧੀਰਜੁ ਸੁਨਿਆਰੁ॥
ਅਹਰਣਿ ਮਤਿ ਵੇਦੁ ਹਥੀਆਰੁ॥

ਭਉ ਖਲਾ ਅਗਨਿ ਤਪ ਤਾਉ।।
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।।
ਘੜੀਐ ਸਬਦੁ ਸਚੀ ਟਕਸਾਲ।।"

ਸ਼ਬਦ ਪਰਮਾਣ ਦੀ ਪਰਾਪਤੀ ਲਈ ਇਹੋ ਜਿਹੇ ਜ਼ਬਤ ਦੀ ਲੋੜ ਹੈ ਇਹ ਜ਼ਬਤ ਤੇ ਨੇਮ 'ਸਿਮਰਨ' ਦੁਆਰਾ ਪ੍ਰਾਪਤ ਹੁੰਦਾ ਹੈ। ਅਨੁਭਵ ਤੇ ਗਿਆਨ ਇਕ ਦੂਜੇ ਤੇ ਨਿਰਭਰ ਤੇ ਆਧਾਰਿਤ ਹਨ। ਜਪੁ ਜੀ ਵਿਚ ਅਨੁਭਵ ਨੂੰ ਲਿਖਤੀ ਜਾਮਾ, ਹਿਰਦੇ ਰੂਪੀ ਸੱਚੀ 'ਟਕਸਾਲ' ਦੁਆਰਾ ਪਾ ਕੇ ਸ਼ਬਦ ਨੂੰ ਘੜਿਆ ਜਾਂਦਾ ਦਿਖਾਇਆ ਗਿਆ ਹੈ।

## ਬੇਅੰਤ ਕਾਵਿਕ ਗੁਣ

ਸੰਖੇਪਤਾ ਜਪੁ ਜੀ ਦੀਆਂ ਕਾਵਿਕ ਖੂਬੀਆਂ ਵਿਚੋਂ ਇਕ ਵਿਸ਼ੇਸ਼ ਖੂਬੀ ਹੈ। ਲੜੀ ਵਾਰ ਖਿਆਲਾਂ ਦੀ ਤੋਰ ਇਕ ਹੋਰ ਗੁਣ ਹੈ। ਜਪੁ ਜੀ ਦੀ ਹਰ ਪਉੜੀ ਵਿਚ ਕੇਂਦਰੀ ਵਿਸ਼ੇ ਨੂੰ ਉਲੀਕਿਆ ਗਿਆ ਹੈ। ਕਿਧਰੇ ਵੀ ਉਥਾਨਕਾ ਨਹੀਂ ਬੰਨ੍ਹੀ। ਇਕੋ ਸਾਹ ਕਈ ਪ੍ਰਕਾਰ ਦੇ ਜੀਵ ਜੰਤ, ਵਿਸ਼ੇਸ਼ਣ, ਗੁਣ ਔਗੁਣ ਤੇ ਨਾਮ ਆਦਿ ਗਿਣੇ ਹਨ। ਸੁਣਿਐ, ਮੰਨੈ, ਪੰਚ, ਅਸੰਖ, ਕੇਤੇ, ਅੰਤ, ਅਮੁਲ ਤੇ ਸੋਦਰ ਆਦਿ ਪਉੜੀਆਂ ਦੀਆਂ ਕਈ ਤੁਕਾਂ ਵਿਚ ਮੁੜ-ਮੁੜ ਇਕੋ ਸ਼ਬਦ ਜਾਂ ਸ਼ਬਦਾਂ ਦੇ ਦੁਹਰਾਅ ਨੇ ਲੈਅ, ਤਾਲ ਤੇ ਰਾਗਾਤਮਕ ਵਾਯੂ ਮੰਡਲ ਉਸਾਰਿਆ ਹੈ, ਇਕੋ ਸਰੋਦ ਦਾ ਪ੍ਰਭਾਵ ਪੈਦਾ ਕੀਤਾ ਹੈ।

ਬੇਅੰਤ ਕਾਵਿਕ ਗੁਣਾਂ ਵਿਚ ਗੁੰਦਿਆਂ ਹੋਇਆ, ਗੁਰੂ ਨਾਨਕ ਸਾਹਿਬ ਦਾ ਫ਼ਲਸਫਾ 'ਕਾਂਤ' ਤੇ 'ਵਰਜਿਲ' ਦੇ ਫ਼ਲਸਫ਼ੇ ਵਾਂਗ ਰਸ ਹੀਣ ਤੇ ਮਹੀਨ ਨਹੀਂ ਅਤੇ ਦਿਮਾਗ਼ 'ਤੇ ਭਾਰੂ ਨਹੀਂ ਬਣਦਾ, ਸਗੋਂ ਭਾਉ ਭਗਤੀ ਦੀ ਚਾਸ਼ਨੀ ਨਾਲ ਰਸੇ ਹੋਏ ਗਿਆਨ ਦੇ ਨਾਲ ਇਹ ਦਰਸ਼ਨ ਅਜੀਬ ਸੁਆਦ ਭੀ ਦੇਂਦਾ ਹੈ। ਅਮਰ ਬਚਨਾਂ ਵਿਚ ਅੰਮ੍ਰਿਤ ਗੁਝਾ ਹੋਇਆ ਹੈ, ਜਿਸ ਨੂੰ ਜਿਤਨੀ ਵਾਰੀ ਪੀਉ ਮਿਠਾਸ ਤੇ ਰਸ ਮਿਲਦਾ ਹੈ। ਲੋੜ ਕੇਵਲ ਜੁਗਤੀ ਸਹਿਤ ਪੀਣ ਦੀ ਹੈ।

ਗੁਰੂ ਨਾਨਕ ਦੇਵ ਜੀ ਦੀ ਇਸ ਅਮਰ ਰਚਨਾ ਦਾ ਇਕ ਹੋਰ ਗੁਣ ਵੀ ਹੈ। ਉਹ ਇਹ ਕਿ ਜਿਥੇ ਗੁਰੂ ਜੀ ਜ਼ਰੂਰੀ ਸਮਝਦੇ ਹਨ, ਆਪਣਾ ਸਿਧਾਂਤ ਪੇਸ਼ ਕਰਨ ਲਈ ਪਹਿਲਾਂ ਪਿੜ ਬੰਨ੍ਹਦੇ ਹਨ ਤੇ ਜਦ ਪਿੜ ਤਿਆਰ ਹੋ ਜਾਂਦਾ ਹੈ ਤਾਂ ਆਪਣਾ ਖਿਆਲ ਪੇਸ਼ ਕਰਦੇ ਹਨ। ਜਿਵੇਂ ਪਹਿਲੀ ਪਉੜੀ ਵਿਚ, ਨਾਟਕੀ ਢੰਗ ਨਾਲ ਵਿਚਾਰ ਅਰੰਭੇ ਹਨ। ਪਹਿਲਾਂ ਦਸਦੇ ਹਨ ਇਹ ਭੀ ਨਹੀਂ, ਇਹ ਭੀ ਨਹੀਂ......... ਤੇ ਫਿਰ ਇਕ- ਦਮ ਪ੍ਰਸ਼ਨ ਕੀਤੇ ਹਨ-'ਕਿਵ ਸਚਿਆਰਾ ਹੋਈਐ? ਕਿਵ ਕੂੜੈ ਤੁਟੈ ਪਾਲਿ?' ਜਪੁ ਜੀ ਦੇ ਪਾਠ ਕਰਨ ਵਾਲੇ ਦੇ ਮਨ ਵਿਚ ਇਹ

ਪ੍ਰਸ਼ਨ ਉਤਸੁਕਤਾ ਪੈਦਾ ਕਰਦੇ ਹਨ ਤੇ ਉਹ ਜਾਨਣਾ ਚਾਹੁੰਦਾ ਹੈ ਕਿ ਇਨ੍ਹਾਂ ਦਾ ਉੱਤਰ ਕੀ ਹੈ। ਅਗਲੀਆਂ ਪੰਕਤੀਆਂ ਵਿਚ ਗੁਰੂ ਸਾਹਿਬ ਆਪਣਾ ਸਿਧਾਂਤ ਪੇਸ਼ ਕਰਦੇ ਹਨ। ਇੰਜ ਪ੍ਰਸ਼ਨੋਤਰੀ ਤਰੀਕੇ ਨਾਲ ਪਾਠਕ ਦੇ ਮਨ 'ਤੇ ਪ੍ਰਭਾਵ ਸੁਧਾਰਨ ਢੰਗ ਨਾਲੋਂ ਕਈ ਗੁਣਾਂ ਹੋ ਜਾਂਦਾ ਹੈ। ਇਹ ਤਰੀਕਾ ਜਪੁ ਜੀ ਵਿਚ ਗੁਰੂ ਜੀ ਨੇ ਹੋਰ ਵੀ ਕੁਝ ਕੁ ਥਾਈਂ ਵਰਤਿਆ ਹੈ। ਦੇਖੋ:

੧. ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰਿ॥

੨. ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥

੩. ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ॥

੪. ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥

ਕਿਵੇਂ ਅਲੰਕਾਰਕ ਭਾਸ਼ਾ ਤੇ ਅਲੌਕਿਕ ਬਿੰਬਾਵਲੀ ਵਰਤ ਕੇ ਵੱਖ-ਵੱਖ ਛੰਦਾਂ ਦੁਆਰਾ ਗੁਰੂ ਜੀ ਨੇ ਸ਼ਬਦਾਂ ਦੀ ਧੁਨੀ ਉਪਜਾਣ ਵਿਚ ਪ੍ਰਬੀਨਤਾ ਦਿਖਾਈ ਹੈ, ਇਸ ਤੇ ਜਿਉਂ ਜਿਉਂ ਵਿਚਾਰ ਕਰੀਏ ਬੁੱਧੀ ਚਕ੍ਰਿਤ ਰਹਿ ਜਾਂਦੀ ਹੈ।

## ਨਿੱਜੀ ਵਿਚਾਰ ਤੇ ਨਿੱਜੀ ਢੰਗ

'ਹਡਸਨ' ਅਨੁਸਾਰ : 'ਉਸ ਨੂੰ ਕਹਿਣ ਲਈ ਆਪਣੀ ਸ਼ੈਲੀ ਲੱਭ ਪੈਂਦੀ ਹੈ ਜਿਸ ਨੇ ਕੁਝ ਨਿੱਜੀ ਤਜਰਬੇ ਵਿਚੋਂ ਕਹਿਣਾ ਹੋਵੇ।' ਇਹ ਕਥਨ ਗੁਰੂ ਨਾਨਕ ਸਾਹਿਬ 'ਤੇ ਇੰਨ-ਬਿੰਨ ਠੀਕ ਢੁਕਦਾ ਹੈ। ਉਨ੍ਹਾਂ ਪਾਸ ਆਪਣੇ ਆਤਮਕ ਤਜਰਬੇ ਵਿਚੋਂ ਪ੍ਰਾਪਤ ਕੀਤੇ ਅਸਲ ਨਿੱਜੀ ਵਿਚਾਰ ਹਨ ਤੇ ਉਹਨਾਂ ਦਾ ਕਹਿਣ ਢੰਗ ਵੀ ਆਪਣਾ ਨਿੱਜੀ ਹੀ ਹੈ।

ਗੁਰੂ ਸਾਹਿਬ ਦੀ ਇਸ ਅਮਰ ਦਰਸ਼ਨ ਭਰਪੂਰ ਤੇ ਵਿਚਾਰ ਪ੍ਰਧਾਨ ਨਿਬੰਧ ਤੇ ਪ੍ਰਬੰਧ ਕਾਵਿ ਵਿਚ ਸ਼ਕਤੀ ਉਤਪੰਨ ਕਰਨ ਵਾਲੇ ਤੇ ਜੀਵਨ ਨੂੰ ਹਲੂਣਾ ਦੇ ਕੇ ਉਚਿਆਂ ਚੁੱਕਣ ਵਾਲੇ ਸਾਰੇ ਹੀ ਗੁਣ ਮੌਜੂਦ ਹਨ। ਇਸ ਨਿਬੰਧ-ਕਾਵਿ ਦਾ ਆਦਿ, ਇਸ ਦੀ ਉਸਾਰੀ ਤੇ ਇਸ ਦਾ ਅੰਤ ਸਾਰੇ ਹੀ ਪੂਰਨ ਸਫਲਤਾ ਨਾਲ ਨਿਭਾਏ ਗਏ ਹਨ। ਸ਼ਬਦਾਵਲੀ ਤੇ ਅਲੰਕਾਰ ਅਜਿਹੇ ਹਨ ਕਿ ਖ਼ਿਆਲਾਂ ਨੂੰ ਉਸਾਰਨ ਤੇ ਵਿਸ਼ੇ ਨੂੰ ਅਗਾਂਹ ਤੋਰਨ ਵਿਚ ਸਹਾਈ ਹੁੰਦੇ ਹਨ ਤੇ ਆਤਮਕ ਸ਼ਕਤੀ ਪੈਦਾ ਕਰਨ ਵਿਚ ਵੀ ਮੱਦਦ ਦਿੰਦੇ ਹਨ। ਗੁਰੂ ਨਾਨਕ ਸਾਹਿਬ ਦੀ ਇਸ ਪੂਰਨ ਯੋਗਤਾ ਤੇ ਸਮਰੱਥਾ ਦਾ ਗੁੱਝਾ ਭੇਦ 'ਸ਼ਬਦ' ਨਾਲ ਸੁਰਤ ਜੋੜਨ, ਨਿੱਜੀ ਅਨੁਭਵ ਤੇ ਜ਼ਾਤੀ ਤਜਰਬੇ ਦੇ ਨਾਲ-ਨਾਲ ਵਿਸ਼ਾਲ ਗਿਆਨ ਤੇ ਅਸੀਮਤ ਅਨੁਭਵ ਹੈ, ਜੋ ਕਿ ਜਪੁਜੀ ਦੀ ਇਕ ਇਕ ਤੁਕ ਵਿਚੋਂ ਲਿਸ਼ਕਾਰੇ

ਮਾਰਦਾ ਹੈ। ਵਿਚਾਰਾਂ ਦੀ ਭਰਮਾਰ ਤੇ ਫਲਸਫ਼ੇ ਦੀ ਮੌਲਕਤਾ ਨੇ ਆਪ ਦੀ ਸ਼ੈਲੀ ਤੇ ਦਰਸ਼ਨ ਵਿਚ ਵੀ ਆਪਣਾ ਰੂਪ ਭਰਿਆ ਹੈ। ਇਹ ਠੀਕ ਹੈ ਕਿ ਅਸਲ ਸ਼ਕਤੀ ਜੋ ਉਹਨਾਂ ਦੀ ਬਾਣੀ ਵਿਚ ਲੁਕੀ ਹੋਈ ਹੈ, ਉਹ ਉਨ੍ਹਾਂ ਦੀ ਉੱਚੇ ਆਤਮਕ ਮੰਡਲ ਵਿਚ ਵਿਚਰਨ ਵਾਲੀ ਸੁਰਤ ਤੇ ਬਲਵਾਨ ਵਿਚਾਰਾਂ ਕਰਕੇ ਹੈ। ਸੱਚੇ ਵਿਚਾਰਾਂ, ਨਿੱਜੀ ਤੇ ਅਜ਼ਮਾਏ ਹੋਏ ਤਜਰਬਿਆਂ ਦਾ ਅਸਰ ਵੀ ਸੱਚ ਜਿੱਡਾ ਹੈ। ਇਹ ਅਸਰ ਆਪ ਦੀ ਸਰਬੋਤਮ ਰਚਨਾ ਜਪੁ ਜੀ ਦੀ ਇਕ ਇਕ ਤੁਕ ਵਿਚੋਂ ਪਾਠਕਾਂ ਦੇ ਹਿਰਦਿਆਂ 'ਤੇ ਪੈਂਦਾ ਹੈ।

## ਜਪੁਜੀ ਦੀ ਬੋਲੀ

ਜਪੁ ਜੀ ਵਿਚ ਭਾਵੇਂ ਕਈ ਭਾਸ਼ਾਵਾਂ ਦੇ ਸ਼ਬਦ ਆਏ ਹਨ ਪਰ ਸਮੁੱਚੇ ਤੌਰ 'ਤੇ ਇਸ ਦੀ ਬੋਲੀ ਪੰਜਾਬੀ ਹੈ। ਗੁਰੂ ਜੀ ਨੇ ਵਸ ਲਗਦੇ ਜੋ ਸ਼ਬਦ ਵਰਤੇ ਹਨ ਉਹ ਸਾਦੇ, ਠੇਠ ਤੇ ਮੁਹਾਵਰੇਦਾਰ ਹਨ। ਪਰ ਫਿਰ ਵੀ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਔਖੀ ਹੈ। ਇਸ ਦੇ ਕਈ ਕਾਰਨ ਹਨ ਚੂੰਕਿ ਜਪੁ ਜੀ ਦਾ ਵਿਸ਼ਾ ਬੜਾ ਉੱਚਾ, ਗੰਭੀਰ ਤੇ ਵਿਚਾਰ ਬੜੇ ਡੂੰਘੇ ਹਨ, ਜੋ ਕਿ ਸਾਧਾਰਣ ਮਨੁੱਖਾਂ ਦੀ ਸਮਝ ਵਿਚ ਆਉਣੁ ਕਠਿਨ ਹਨ। ਜਪੁ ਜੀ ਦੀ ਸ਼ਬਦਾਵਲੀ ਦੀ ਸਮਝ ਦੇ ਨਾਲ ਨਾਲ ਗੁਰੂ ਸਾਹਿਬ ਦੇ ਸਮੇਂ ਦੇ ਮੱਤ ਮਤਾਂਤ੍ਰਾਂ ਅਤੇ ਦਾਰਸ਼ਨਕ ਸਿਧਾਂਤਾਂ ਦੀ ਵਾਕਫ਼ੀ ਵੀ ਬੜੀ ਜ਼ਰੂਰੀ ਹੈ। ਦੂਜਾ ਕਾਰਨ ਇਹ ਹੈ ਕਿ ਇਸ ਬਾਣੀ ਵਿਚ ਵਰਤੀ ਗਈ ਬੋਲੀ ਦੀ ਬਣਤਰ ਬੜੀ ਹੀ ਸਮੇਟਵੀਂ ਹੈ। ਇਹੋ ਗੱਲ ਹੈ ਕਿ ਇਸ ਬਾਣੀ ਨੂੰ ਕੰਠ ਕਰਨਾ ਜਿਤਨਾ ਸੌਖਾ ਹੈ ਸਮਝਣਾ ਉਤਨਾ ਹੀ ਔਖਾ। ਗੁਰੂ ਜੀ ਦੇ ਸੰਕੋਚ ਦੀ ਇਹ ਹੱਦ ਹੈ ਕਿ ਪੁਰਾਤਨ ਸੰਸਕ੍ਰਿਤ ਦੇ ਮੰਤ੍ਰ ਤੇ ਸੂਤਰ ਲਿਖਣ ਵਾਂਗ ਇਥੇ ਇਕ ਮਾਤਰਾ ਵੀ ਵਾਧੂ ਨਹੀਂ ਲਾਈ। ਜਪੁ ਜੀ ਇਕ ਹੋਰ ਕਾਰਨ ਭੀ ਔਖੀ ਬਾਣੀ ਹੈ। ਉਹ ਇਹ ਹੈ ਕਿ ਭਾਰਤ ਵਿਚ ਲੋਕਾਂ ਦਾ ਚਿਰਾਂ ਤੋਂ ਇਹ ਖਿਆਲ ਸੀ ਕਿ ਮੰਤਰਾਂ ਨੂੰ ਕੇਵਲ ਮੂੰਹ ਨਾਲ ਰਟਣਾ ਹੀ ਪੁੰਨ ਹੈ। ਸੰਸਕ੍ਰਿਤ ਦੇ ਮੰਤਰ ਪੁਰਾਤਨ ਸਮਿਆਂ ਵਿਚ ਜਦੋਂ ਅਜੇ ਲਿਖਤ ਰੂਪ ਵਿਚ ਨਹੀਂ ਸਨ ਆਏ ਉਦੋਂ ਜ਼ਬਾਨੀ ਯਾਦ ਕੀਤੇ ਜਾਂਦੇ ਸਨ ਤੇ ਸਹਿਜੇ ੨ ਇਹ ਖ਼ਿਆਲ ਓਦੋਂ ਹੀ ਬਣ ਗਿਆ ਕਿ ਮੰਤਰ ਕੇਵਲ ਕੰਠ ਕਰਨ ਲਈ ਹਨ। ਭਾਵੇਂ ਪਿਛੋਂ ਸੰਸਕ੍ਰਿਤ ਲਿਖਤੀ ਜਾਮੇ ਵਿਚ ਆ ਗਈ ਪਰ ਇਹ ਖ਼ਿਆਲ ਬਣਿਆ ਰਿਹਾ ਕਿ ਮੰਤਰਾਂ ਦਾ ਰਟਨ ਕਰਨਾ ਹੈ, ਸਮਝ ਆਉਣ ਭਾਵੇ ਨਾ ਆਉਣ। ਗੁਰੂ ਨਾਨਕ ਸਾਹਿਬ ਨੇ ਹੋਰ ਗੱਲਾਂ ਦੇ ਨਾਲ ਇਸ ਗੱਲ ਦਾ ਭੀ ਸੁਧਾਰ ਕੀਤਾ। ਆਪ ਨੇ ਕਿਹਾ ਕਿ ਨਿਰਾ ਤੋਤੇ ਵਾਂਗ ਰਟਨ ਦਾ ਕੀ ਲਾਭ? ਆਪ ਨੇ ਇਸ ਭਰਮ ਨੂੰ ਤੋੜਿਆ ਕਿ ਸੰਸਕ੍ਰਿਤ ਹੀ ਇਕ ਵੇਦ ਬਾਣੀ ਹੈ ਤੇ ਧਾਰਮਿਕ ਰਚਨਾਵਾਂ ਕੇਵਲ

ਇਸ ਵਿਚ ਹੀ ਹੋ ਸਕਦੀਆਂ ਹਨ। ਗੁਰੂ ਜੀ ਨੇ ਆਪਣੀ ਬਾਣੀ ਦੇਸ਼ ਦੀ ਪ੍ਰਚੱਲਤ ਭਾਸ਼ਾ ਵਿਚ ਰਚੀ। ਆਪ ਨੇ ਦੱਸਿਆ ਕਿ ਕੋਈ ਖਾਸ ਬੋਲੀ ਪਵਿੱਤਰ ਜਾਂ ਅਪਵਿੱਤਰ ਨਹੀਂ। ਜਿਸ ਬੋਲੀ ਵਿਚ ਹੀ ਅਸੀਂ ਉਸ ਦੀ ਉਪਾਸ਼ਨਾ ਕਰੀਏ ਉਹੀ ਪਵਿੱਤਰ ਹੈ। ਜੋ ਸ਼ਬਦ ਭੈੜੇ ਖ਼ਿਆਲਾਂ ਲਈ ਵਰਤੇ ਜਾਣ, ਭਾਵੇਂ ਉਹ ਸੰਸਕ੍ਰਿਤ ਦੇ ਹੀ ਕਿਉਂ ਨਾ ਹੋਣ, ਉਹ ਅਪਵਿੱਤਰ ਹਨ।

ਜਪੁ ਜੀ ਸਾਹਿਬ ਨੂੰ ਸੰਸਕ੍ਰਿਤ ਦੇ ਮੰਤਰਾਂ ਵਾਂਗ ਬਿਨਾਂ ਸਮਝੇ ਰਟਣ ਦੀ ਥਾਂ ਇਸ ਦੀ ਇਕ ਇਕ ਪਉੜੀ ਦੇ ਅਰਥ ਇਸ ਦੇ ਅੰਤਰੀਵ ਭਾਵਾਂ ਤੇ ਇਨ੍ਹਾਂ ਦੇ ਆਪੋ ਵਿਚਲੇ ਸੰਬੰਧ ਸਮਝਣ ਦੀ ਲੋੜ ਹੈ। ਲੋੜ ਹੈ ਕਿ ਅੱਖਾਂ ਤੇ ਦਿਲ ਦੋਵੇਂ ਖੋਲ੍ਹ ਕੇ ਇਹ ਬਾਣੀ ਪੜ੍ਹੀ ਜਾਏ ਤੇ ਇਸ ਨੂੰ ਨਿਰਮਲ ਬੁੱਧੀ ਦੁਆਰਾ ਵਿਚਾਰਨ ਦਾ ਯਤਨ ਕੀਤਾ ਜਾਏ। ਫਿਰ ਇਹ 'ਸਿਲ ਅਲੂਣੀ ਚਟਣੀ' ਨਹੀਂ ਭਾਸੇਗੀ ਸਗੋਂ ਇਸ ਵਿਚੋਂ 'ਤੁਲ ਨ ਲਖ ਅਮਿਉ ਰਸ' ਚੋਂਦਾ ਪ੍ਰਤੀਤ ਹੋਏਗਾ।

ਜਪੁ ਜੀ ਦੀ ਸ਼ਬਦਾਵਲੀ ਨੂੰ ਗਹੁ ਨਾਲ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਇਸ ਬਾਣੀ ਵਿਚ ਗੁਰੂ ਜੀ ਨੇ ਮੁਸਲਮਾਨਾਂ, ਜੋਗੀਆਂ, ਪੰਡਤਾਂ ਤੇ ਹੋਰ ਮਤਾਂ ਆਦਿ ਦਾ ਜ਼ਿਕਰ ਕਰਦਿਆਂ ਉਨ੍ਹਾਂ ਦੀ ਸ਼ਬਦਾਵਲੀ ਨੂੰ ਪੰਜਾਬੀ ਰੂਪ ਦਿੱਤਾ ਹੈ। 'ਕਵਣੁ ਸੁ ਵੇਲਾ ਵਖਤੁ ਕਵਣੁ' ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਗਿਣਤੀ ਅਨੁਸਾਰ ਸਮਾਂ ਕਹਿਣ ਦੀ ਥਾਂ ਦੋਹਾਂ ਦੇ ਆਪੋ ਆਪਣੇ ਸ਼ਬਦ ਵੇਲਾ ਅਤੇ ਵਖਤ (ਵਕਤ) ਵਰਤੇ ਹਨ। ਇੰਜ ਹੀ 'ਮੂਤ ਪਲੀਤੀ ਕਪੜੁ ਹੋਇ' ਵਿਚ ਪਲੀਤ (ਪਲੀਦ) ਲਫਜ਼ ਵਰਤ ਕੇ ਮੁਸਲਮਾਨਾਂ ਦੀ ਰਹਿਤ ਵਲ ਇਸ਼ਾਰਾ ਕੀਤਾ ਹੈ। ਸੇਖ (ਸ਼ੇਖ) ਤੇ ਪੀਰ, ਪਉੜੀ ੧੧, ਹਾਦਰਾ ਹਦੂਰਿ (ਹਾਜ਼ਰ ਹੁਜ਼ੂਰ) ਪਉੜੀ ੩, ਅਤੇ ਕਾਦੀਆਂ, (ਕਾਜ਼ੀਆਂ) ਪਉੜੀ ੨੧ ਆਦਿ ਸ਼ਬਦ ਅਰਬੀ ਤੇ ਫ਼ਾਰਸੀ ਦੇ ਵਰਤੇ ਹਨ।

ਗੁਰੂ ਸਾਹਿਬ ਨੇ ਇਕ ਚੰਗੇ ਕਲਾਕਾਰ ਵਾਂਗੂੰ ਵਿਸ਼ੇ, ਮਤ ਤੇ ਖਿਆਲਾਂ ਅਨੁਸਾਰ ਸ਼ਬਦਾਵਲੀ ਵੀ ਬਦਲ-ਬਦਲ ਕੇ ਵਰਤੀ ਹੈ। ਹਿੰਦੂ ਮਤ, ਜੋਗੀ ਨਿਸਚੇ ਤੇ ਮੁਸਲਮਾਨੀ ਖਿਆਲਾਂ ਨੂੰ ਪ੍ਰਗਟਾਉਣ ਲਈ ਵਸ ਲੱਗੇ ਉਨ੍ਹਾਂ ਦੀ ਹੀ ਸ਼ਬਦਾਵਲੀ ਵਰਤੀ ਹੈ, ਇਸ ਬਾਰੇ ਇਕ ਚੰਗੀ ਉਦਾਹਰਣ ੨੧ਵੀਂ ਪਉੜੀ ਹੈ। ਸਿੱਧਾਂ ਤੇ ਜੋਗੀਆਂ ਦੇ ਸੰਕੇਤ ਮੁੰਦਾ, ਖਿੰਥਾ, ਝੋਲੀ, ਬਿਭੂਤ ਆਦਿ ਸ਼ਬਦਾਂ ਤੋਂ ਮਿਲਦੇ ਹਨ।

ਗੁਰੂ ਨਾਨਕ ਦੇਵ ਸ਼ਬਦ ਭੰਡਾਰੇ ਦੇ ਮਾਲਕ ਹਨ। ਆਪ ਨੇ ਪੰਜਾਬੀ ਦੇ ਨਾਲ-ਨਾਲ ਫ਼ਾਰਸੀ ਤੇ ਸੰਸਕ੍ਰਿਤ ਤੇ ਤਦਭਵ ਤੇ ਤਤਸਮ ਰੂਪ ਵਿਚ ਸ਼ਬਦ ਵਰਤੇ ਹਨ। ਪੰਜਾਬੀ ਦੀਆਂ ਉਪ ਭਾਸ਼ਾਵਾਂ ਪੋਠੋਹਾਰੀ, ਲਹਿੰਦੀ ਆਦਿ ਦੇ ਸ਼ਬਦ

ਵਰਤੇ ਹਨ, ਠੇਠ ਪੰਜਾਬੀ ਤੇ ਮਿਸਰਤ ਰੂਪ ਵਿਚ ਸ਼ਬਦਾਂ ਦੀਆਂ ਕਈ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਹਨ। ਚੌਥੀ, ਪੰਜਵੀਂ, ਛੇਵੀਂ ਪਉੜੀਆਂ ਠੇਠ ਪੰਜਾਬੀ ਦੀਆਂ ਮਿਸਾਲਾਂ ਹਨ। ਆਦਿ ਸਲੋਕ ਵਿਚ 'ਨਾਨਕ ਹੋਸੀ ਭੀ ਸਚੁ' ਵਿਚ ਹੋਸੀ, 'ਪਾਣੀ ਧੋਤੈ ਉਤਰਸੁ ਖੇਹ' ਵਿਚ ਸ਼ਬਦ ਉਤਰਸੁ, ਅਮੁਲ ਵਾਲੀ ਪਉੜੀ ਵਿਚ 'ਅਮੁਲ' ਆਖਿਆ। ਇੰਜ ਹੀ ਜਿਨਸੀ, ਵੇਖੈ, ਕਰਣਾ, ਕਰਸੀ, ਝੋਲੀ, ਰੀਸ ਆਦਿ ਸ਼ਬਦ ਪੋਠੋਹਾਰੀ ਹਨ। ਸੰਸਕ੍ਰਿਤ ਸ਼ਬਦਾਵਲੀ ਤੋਂ ਬਣੇ ਵੀ ਅਨੇਕਾਂ ਸ਼ਬਦ ਹਨ, ਜਿਵੇਂ: ਸਹਸ, ਵਿਖਮ, ਕਥਿ ਕਥਿ ਕਥੀ, ਜੁਗੰਤਰ, ਵਿਗਸੈ, ਭਾਖਿਆ, ਨਿਧਾਨ, ਨਾਦੰ, ਅਸਗਾਹੁ, ਮੰਦੁ, ਆਦਿ। ਫਾਰਸੀ ਦੇ ਸ਼ਬਦ ਹੁਕਮੁ, ਬਖਸ਼ੀਸ਼ ਵੇਪਰਵਾਹੁ, ਦਰਬਾਰ, ਕਾਗਦ, ਸੁਮਾਰੁ, ਫੁਰਮਾਏ, ਸਲਾਮਤਿ, ਸਿਫਤੀ, ਹਥੀਆਰੁ; ਮਸਤਿ ਆਦਿ ਕਈ ਸ਼ਬਦ ਹਨ, ਜੋ ਕਿ ਤਤਸਮ ਜਾਂ ਤਦਭਵ ਰੂਪ ਵਿਚ ਵਰਤੇ ਗਏ ਹਨ।

ਜਪੁ ਜੀ ਸਾਹਿਬ ਦੀ ਬੋਲੀ ਵਿਚ ਜੋ ਸਬੰਧਕਾਂ, ਯੋਜਕਾਂ ਜਾਂ ਪੜਨਾਵਾਂ ਆਦਿ ਦੀ ਵਰਤੋਂ ਕੀਤੀ ਗਈ ਹੈ, ਉਸ ਤੇ ਸੰਤ ਭਾਸ਼ਾ ਦਾ ਪ੍ਰਭਾਵ ਹੈ। ਦਾ, ਦੇ, ਦੀ, ਥਾਂ, ਕਾ, ਕੇ, ਕੀ, ਵਰਤੇ ਹਨ। ਇੰਜ ਹੀ ਜੇਤਾ, ਕੇਤਾ, ਕਵਣ, ਕਿਆ, ਏਵਡ, ਜੇਵਡ, ਸਿਉ ਆਦਿ ਯੋਜਕ ਵਰਤੇ ਹਨ। ਪੜਨਾਵਾਂ ਵਿਚ ਉਹਿ, ਹਉ, ਤੁਧ, ਸੋ, ਸੋਈ, ਸੇਈ ਤੇ ਤਿਸ ਆਦਿ ਦੀ ਵਰਤੋਂ ਹੈ।

ਸਮੁੱਚੇ ਤੌਰ 'ਤੇ ਜਪੁ ਜੀ ਦੀ ਰਚਨਾ ਭਾਸ਼ਾਈ ਅਧਿਐਨ ਦਾ ਇਕ ਸੁੰਦਰ ਨਮੂਨਾ ਹੈ।

ਗੁਰੂ ਨਾਨਕ ਸਾਹਿਬ ਦੇ ਫ਼ਲਸਫ਼ੇ ਤੇ ਬੋਲੀ ਦੇ ਵਿਸ਼ੇਸ਼ ਗੁਣਾਂ ਦਾ ਜ਼ਿਕਰ ਕਰਦੇ ਹੋਏ ਪ੍ਰੋ: ਸੀਤਾ ਰਾਮ ਬਾਹਰੀ ਨੇ ਲਿਖਿਆ ਹੈ :

> ਨਾਨਕ ਫ਼ਲਸਫ਼ਾ ਵਿਵੇਕ ਅਤੇ ਤਰਕ ਵਾਂਗ ਨਿਸੰਗ ਤੇ ਦ੍ਰਿੜ੍ਹ ਹੈ, ਸਰਸ ਕਾਵਿ ਵਾਂਗ ਸਜੀਵ ਤੇ ਰਾਗ ਭਰਪੂਰ ਹੈ, ਨਿਰਵੈਰ ਸ਼ਰਧਾ ਵਾਂਗ ਇਹ ਅਡੋਲ ਤੇ ਏਕਾਗਰ ਹੈ। ਸੱਚੇ ਮਨ ਦੀ ਪਵਿੱਤਰਤਾ, ਸੁੰਨ ਗਗਨ ਦੀ ਜੋਤ ਤੇ ਅਨਾਹਤ ਸੰਗੀਤ ਨੇ ਇਸ ਵਿਚ ਕਿਸੇ ਨਿਰਭੈ ਸ਼ੇਰ ਦਿਲ ਦੀ ਧੜਕਣ ਅਤੇ ਕਿਸੇ ਉੱਚੀਆਂ ਉਡਾਰੀਆਂ ਵਾਲੇ ਬਾਜ਼ ਦੀ ਨੀਝ ਪਾ ਦਿਤੀ ਹੈ। ਪਰ ਇਸ ਫਲਸਫੇ ਦਾ ਪ੍ਰਕਾਸ਼ ਉਸ ਨਿਮਾਣੀ ਸਾਧ-ਭਾਸ਼ਾ ਵਿਚ ਹੋਇਆ ਹੈ, ਜੋ ਉਚੇਰੇ ਗਿਆਨ ਤੇ ਅਨੰਦ ਨੂੰ ਸੱਚ ਮੁਚ ਸੁਰਗ ਤੋਂ ਉਤਾਰ ਕੇ ਕਿਰਸਾਨਾਂ, ਕਾਮਿਆਂ ਤੇ ਸਾਧਾਰਨ ਜਨਾਂ ਦੀ ਬੁੱਕਲ ਵਿਚ ਪਾ ਦਿੰਦੀ ਹੈ।*

---

* ਨਾਨਕ-ਬਾਣੀ ਵਿੱਚ ਫ਼ਲਸਫ਼ਾ, ਪੰਨਾ ੯, ਪੰਜਾਬੀ ਵਿਭਾਗ ਪੰਜਾਬ।

ਪ੍ਰਿੰਸੀਪਲ ਤੇਜਾ ਸਿੰਘ ਦਾ ਇਹ ਕਥਨ ਸੌ ਫੀ ਸਦੀ ਸੱਚਾ ਹੈ ਕਿ

"ਪੰਜਾਬੀ ਬੋਲੀ ਤੋਂ ਇਹੋ ਜਿਹਾ ਔਖਾ ਕੰਮ ਅੱਗੇ ਕਦੇ ਨਹੀਂ ਸੀ ਲਿਆ ਗਿਆ ਅਤੇ ਨਾ ਹੁਣ ਤਕ ਕਿਸੇ ਹੋਰ ਨੇ ਲਿਆ ਹੈ। ਪੰਜਾਬੀ ਵਿਚ ਸ਼ਬਦਾਂ ਦੀ ਬਹੁਤ ਕਮੀ ਸੀ ਅਤੇ ਉਨ੍ਹਾਂ ਨੂੰ ਧਰਮ ਜਾਂ ਗਿਆਨ ਦੇ ਡੂੰਘੇ ਵਿਚਾਰਾਂ ਦੇ ਪਰਗਟ ਕਰਨ ਲਈ ਕਦੀ ਨਹੀਂ ਸੀ ਵਰਤਿਆ ਗਿਆ।"

ਇਸ ਲਈ ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਕ ਕੱਚੇ ਪਿੱਲੇ ਹਥਿਆਰ ਨੂੰ ਕਿਵੇਂ ਏਡੀ ਕਾਮਯਾਬੀ ਨਾਲ ਵਰਤਿਆ ਹੈ। ਹੁਣ ਭੀ ਭਾਵੇਂ ਪੰਜਾਬੀ ਬੋਲੀ ਅੱਗੇ ਨਾਲੋਂ ਬਹੁਤ ਤਰੱਕੀ ਕਰ ਚੁੱਕੀ ਹੈ, ਸਾਨੂੰ ਕਦੀ ਇਹ ਹੌਂਸਲਾ ਨਹੀਂ ਪੈਂਦਾ ਕਿ ਅਸੀਂ ਆਪਣੇ ਖ਼ਿਆਲਾਂ ਨੂੰ ਉਸ ਸੰਕੋਚ ਨਾਲ ਲਿਖੀਏ, ਜਿਸ ਨਾਲ ਕਿ ਗੁਰੂ ਜੀ ਨੇ ਆਪਣਾ ਜਪੁ ਜੀ ਸਾਹਿਬ ਲਿਖਿਆ ਹੈ।*

ਇਹ ਵਿਚਾਰ-ਪ੍ਰਧਾਨ ਬਾਣੀ ਉਪਰ ਕੋਈ ਰਾਗ ਅੰਕਿਤ ਨਹੀਂ ਹੈ, ਚੂੰਕਿ ਇਹ ਦਾਰਸ਼ਨਿਕ ਹੈ, ਸੋ ਇਹ ਵਿਚਾਰ ਕੇ ਪੜ੍ਹਨ ਲਈ ਹੈ। ਇਹ ਵਿਅਕਤੀਗਤ ਤੌਰ 'ਤੇ ਧਿਆਨ ਲਾ ਕੇ ਵਿਚਾਰਨ ਵਾਲੀ ਬਾਣੀ ਹੈ। ਰਹੁ-ਰੀਤ ਇਹੋ ਹੀ ਹੈ ਕਿ ਹਰੇਕ ਸਿੱਖ ਆਪਣਾ ਮਨ ਜੋੜ ਕੇ ਇਸ ਦਾ ਹਰ ਰੋਜ਼ ਪਾਠ ਕਰੇ, ਜਿਵੇਂ ਭਾਈ ਗੁਰਦਾਸ ਜੀ ਵਾਰ ੨੬ (੪) ਵਿਚ ਲਿਖਦੇ ਹਨ:

ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰ ਮੰਤੁ ਜਪਾਇਆ।

ਇਸੇ ਤਰ੍ਹਾਂ ਰਹਿਤਨਾਮਿਆਂ ਵਿਚ ਵੀ ਆਉਂਦਾ ਹੈ:

'ਕਰ ਇਸਨਾਨ ਪੜ੍ਹੋ ਜਪੁ ਜਾਪ।' (ਰਹਿਤਨਾਮਾ ਭਾਈ ਨੰਦ ਲਾਲ ਜੀ) ਤੇ ਹੁਣ ਤਕ ਮਰਯਾਦਾ ਵੀ ਇਹੋ ਚਲੀ ਆਉਂਦੀ ਹੈ।

## ਜਪੁ ਜੀ ਦੀ ਬਾਣੀ ਕਦੋਂ ਲਿਖੀ ਗਈ ?

'ਪੁਰਾਤਨ ਜਨਮ ਸਾਖੀ' (ਜੋ ਕਿ ਲੱਗ ਭੱਗ ੧੬੩੫ ਈ: ਵਿਚ ਲਿਖੀ ਗਈ), ਵਿਚ ਗੁਰੂ ਨਾਨਕ ਸਾਹਿਬ ਦੇ ਵੇਈਂ ਨਦੀ ਵਿਚ ਅਲੋਪ ਹੋਣ ਵਾਲੀ ਸਾਖੀ ਦਾ ਵਰਣਨ ਕਰਦਿਆਂ ਸਾਖੀ ਲੇਖਕ ਨੇ ਲਿਖਿਆ ਹੈ ਕਿ ਪਰਮੇਸ਼ਰ ਦੇ ਸੇਵਕ ਗੁਰੂ ਨਾਨਕ ਦੇਵ ਨੂੰ ਪਰਮੇਸ਼ਰ ਦੀ ਦਰਗਾਹ ਵਿਚ ਲੈ ਗਏ।। 'ਤਬਿ ਅਵਾਜ਼ ਹੂਆ-ਨਾਨਕ ! ਮੇਰਾ ਹੁਕਮ ਤੇਰੀ ਨਦਰੀ ਆਇਆ ਹੈ, ਤੂੰ ਮੇਰੇ ਹੁਕਮੁ ਕੀ ਸਿਫਤਿ ਕਰ। ਤਬਿ ਬਾਬਾ ਬੋਲਿਆ। ਧੁਨਿ ਉਠੀ : ਰਾਗ ਆਸਾ ਜਪੁ ਮ: ੧।

---

* ਪ੍ਰਿੰ: ਤੇਜਾ ਸਿੰਘ, ਜਪੁ ਜੀ (ਸਟੀਕ) ਭੂਮਿਕਾ, ਪੰਨਾ ੧੪।

ਸਲੋਕ। ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ। ਜਪੁ ਸੰਪੂਰਣ ਕੀਤਾ।

ਪੁਰਾਤਨ ਜਨਮ ਸਾਖੀ ਤੋਂ ਭੀ ਪਹਿਲਾਂ ਦੀ ਗਵਾਹੀ, ਜੋ ਗੁਰੂ ਜੀ ਦੇ ਜੀਵਨ ਸੰਬੰਧੀ ਪ੍ਰਾਪਤ ਹੁੰਦੀ ਹੈ, ਉਹ ਭਾਈ ਗੁਰਦਾਸ ਜੀ (੧੫੫੮-੧੬੩੯) ਦੀ ਪਹਿਲੀ ਵਾਰ ਹੈ। ਭਾਈ ਸਾਹਿਬ ਅਨੁਸਾਰ :

"ਫਿਰਿ ਬਾਬਾ ਆਇਆ ਕਰਤਾਰ ਪੁਰਿ,
ਭੇਖੁ ਉਦਾਸੀ ਸਗਲ ਉਤਾਰਾ।
... ... ... ... ... ... ...
ਬਾਣੀ ਮੁਖਹੁ ਉਚਾਰੀਐ
ਹੁਇ ਰੁਸਨਾਈ ਮਿਟੈ ਅੰਧਾਰਾ।
... ... ... ... ... ... ...
ਸੋ ਦਰੁ ਆਰਤੀ ਗਾਵੀਐ,
ਅੰਮ੍ਰਿਤ ਵੇਲੇ ਜਾਪੁ ਉਚਾਰਾ। (ਵਾਰ ੧/ ੩੮)

ਸਪਸ਼ੱਟ ਹੈ ਕਿ ਕਰਤਾਰ ਪੁਰ ਵਿਖੇ ਜਪੁ ਜੀ ਦਾ ਪਾਠ ਹੁੰਦਾ ਸੀ।

ਪਰ ਜਪੁ ਜੀ ਸਾਹਿਬ ਕਦੋਂ ਉਚਾਰਨ ਕੀਤਾ ਗਿਆ? ਇਸ ਬਾਰੇ ਕਈ ਖਿਆਲ ਪ੍ਰਚਲਤ ਹਨ, ਜੋ ਕਿ ਵੱਖ-ਵੱਖ ਜਨਮ ਸਾਖੀਆਂ ਤੇ ਟੀਕਿਆਂ ਦੇ ਆਧਾਰ 'ਤੇ ਬਣੇ ਜਾਪਦੇ ਹਨ। ਕੋਈ ਕਹਿੰਦਾ ਹੈ ਕਿ ਗੁਰੂ ਜੀ ਨੇ ਇਹ ਬਾਣੀ ਛੋਟੀ ਉਮਰ ਵਿਚ ਹੀ ਲਿਖ ਦਿੱਤੀ ਸੀ।

ਕੁਝ ਟੀਕਾਕਾਰਾਂ (ਜਿਵੇਂ ਭਾਈ ਮਨੀ ਸਿੰਘ ਜੀ) ਨੇ ਲਿਖਿਆ ਹੈ ਕਿ ਜਪੁ ਜੀ ਦਾ ਉਪਦੇਸ਼ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਪ੍ਰਤੀ ਕੀਤਾ। ਗੁਰੂ ਜੀ ਜਦ ਸੁਮੇਰ ਪਰਬਤ 'ਤੇ ਪੁੱਜੇ ਤਾਂ ਉਥੇ ਕਈ ਸਿੱਧਾਂ ਨਾਲ ਵਿਚਾਰ-ਵਟਾਂਦਰਾ ਹੋਇਆ। ਸਿੱਧਾਂ ਨੇ ਗੁਰੂ ਸਾਹਿਬ ਦੀ ਆਤਮਕ ਵਡਿਆਈ ਅਨੁਭਵ ਕੀਤੀ ਤੇ ਉਨ੍ਹਾਂ ਕਈ ਪ੍ਰਕਾਰ ਦੇ ਪ੍ਰਸ਼ਨ ਕੀਤੇ। ਗੁਰੂ ਜੀ ਨੇ ਜੋ ਉੱਤਰ ਦਿਤੇ ਉਹ ਸਾਹਿਬਾਂ ਨੇ ਦੋ ਬਾਣੀਆਂ ਦੇ ਰੂਪ ਵਿਚ ਸੁਰਖਿਅਤ ਕਰ ਦਿਤੇ। ਇਕ ਤਾਂ ਸਿੱਧ ਗੋਸ਼ਟ ਦੇ ਰੂਪ ਵਿਚ ਜੋ ਕਿ ਹੈ ਹੀ ਪ੍ਰਸ਼ਨੋਤਰੀ ਰੂਪ ਵਿਚ ਅਧਿਆਤਮਕ ਗੋਸ਼ਟ ਅਤੇ ਦੂਜੇ ਜਪੁ ਜੀ ਦੀ ਬਾਣੀ ਦੀ ਸ਼ਕਲ ਵਿਚ। ਇਹੋ ਜਿਹੇ ਟੀਕਾਕਾਰਾਂ ਨੇ ਇਹ ਲਿਖਿਆ ਹੈ ਕਿ ਸਿਧਾਂ ਨੇ ਸਭ ਤੋਂ ਜ਼ਰੂਰੀ ਤੇ ਸਭ ਤੋਂ ਵੱਡਾ ਜੋ ਪ੍ਰਸ਼ਨ ਗੁਰੂ ਜੀ 'ਤੇ ਕੀਤਾ ਉਹ ਇਹ ਸੀ ਕਿ ਬ੍ਰਹਮ ਦਾ ਸਰੂਪ ਕੀ ਹੈ ਤੇ ਉਸ ਦੇ ਗੁਣ ਕੀ ਹਨ? ਉਹ ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਜੋ ਸੰਖੇਪ ਰੂਪ ਵਿਚ ਉੱਤਰ ਦਿੱਤਾ ਉਹ ਜਪੁ ਜੀ ਦੇ ਆਦਿ ਵਿਚ ਮੂਲ ਮੰਤ੍ਰ ਹੈ ਅਤੇ ਬਾਕੀ ਦੀਆਂ ੩੮ ਪੌੜੀਆਂ ਇਸੇ ਮੂਲ

ਮੰਤ੍ਰ ਦੀ ਵਿਆਖਿਆ ਹੈ।

ਕੁਝ ਕੁ ਟੀਕਾਕਾਰ ਅਤੇ ਸੂਝਵਾਨ ਖੋਜੀਆਂ ਦੀ ਇਹ ਰਾਏ ਹੈ ਕਿ ਇਹ ਬਾਣੀ ਸਿੱਧਾਂ ਪ੍ਰਤੀ ਨਹੀਂ ਸਗੋਂ ਕਿਸੇ ਜਗਿਆਸੂ ਤਾਈਂ ਉਪਦੇਸ਼ ਹੈ। ਭਾਵ ਇਹ ਹੈ ਕਿ ਇਸ ਬਾਣੀ ਦੁਆਰਾ ਜੀਵ ਨੂੰ ਸਿਖਿਆ ਦਿੱਤੀ ਗਈ ਹੈ ਕਿ ਰੱਬੀ-ਗਿਆਨ ਕੀ ਹੈ ਤੇ ਮਨੁੱਖਾ-ਜੀਵਨ ਤੇ ਆਚਾਰ ਨੂੰ ਕਿਵੇਂ ਉੱਚਿਆਂ ਢਾਲਿਆ ਜਾ ਸਕਦਾ ਹੈ ?

ਭਾਈ ਜੋਧ ਸਿੰਘ ਜੀ ਦੇ ਕਥਨ ਅਨੁਸਾਰ : 'ਜਪੁ ਜੀ ਸਾਹਿਬ ਵਿਚ ਕਈ ਥਾਂ ਪ੍ਰਸ਼ਨ ਆਉਣ ਕਰਕੇ, ਮਲੂਮ ਹੁੰਦਾ ਹੈ, ਕਿ ਟੀਕਾਕਾਰਾਂ ਨੂੰ ਇਹ ਯਤਨ ਕਰਨਾ ਪਿਆ ਹੈ। ਪਰ ਇਹ ਨਿਯਮ ਸਾਰੇ ਮਹਾਤਮਾਵਾਂ ਦਾ ਹੈ ਕਿ ਆਪਣੀ ਸਿਖਯਾ ਦੇਂਦੇ ਹੋਏ, ਜੋ ਪ੍ਰਸ਼ਨ ਉਹਨਾਂ 'ਤੇ ਹੋ ਸਕਦੇ ਹਨ, ਉਹ ਭੀ ਸਾਫ਼ ਕਰ ਦਿੰਦੇ ਹਨ।

ਭਾਈ ਜੋਧ ਸਿੰਘ ਜੀ ਨੇ ਭੀ ਆਪਣੇ ਟੀਕੇ ਵਿਚ ਅਰਥ ਸਪਸ਼ੱਟ ਕਰਨ ਲਈ ਇਹ ਮੰਨਿਆ ਹੈ ਕਿ ਇਹ ਉਪਦੇਸ਼ ਕਿਸੇ ਜਗਿਆਸੂ ਪ੍ਰਤੀ ਹੈ ਜੋ ਪ੍ਰਸ਼ਨ ਕਰਦਾ ਹੈ ਤੇ ਗੁਰੂ ਜੀ ਅੱਗੋਂ ਉੱਤਰ ਦਿੰਦੇ ਹਨ ਪਰ ਨਾਲ ਬੇਨਤੀ ਕਰ ਦਿਤੀ ਹੈ ਕਿ ਇਹ ਮਨੌਤ ਕੇਵਲ ਅਰਥ ਸਪਸ਼ਟ ਕਰਨ ਲਈ ਹੈ।*

ਕਈ ਹੋਰ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਨੂੰ ਸਿਧ ਗੋਸ਼ਟ ਸੁਣਾਂਦੇ ਸੁਣਾਂਦੇ ਜਪੁ ਜੀ ਦਾ ਉਪਦੇਸ਼ ਭੀ ਸੁਣਾਇਆ ਗਿਆ। ਇਸ ਸੰਬੰਧ ਵਿਚ ਸਿਭੂ ਨਾਥ ਬ੍ਰਾਹਮਣ ਦਾ ਹੱਥ ਲਿਖਤੀ ਟੀਕੇ ਵਿਚੋਂ ਕੁਝ ਜੋ ਟੁਕੜੀਆਂ ਹੇਠਾਂ ਦਿਤੀਆਂ ਜਾਂਦੀਆਂ ਹਨ। ਇਹ ਟੀਕਾ ੧੭੦੧ ਈ: ਦਾ ਲਿਖਿਆ ਹੋਇਆ ਹੈ। ਸਿਭੂ ਨਾਥ ਲਿਖਦਾ ਹੈ ਕਿ ਕਰਤਾਰਪੁਰ ਵਿਖੇ ਗੁਰੂ ਬਾਬੇ ਨੇ ਆਪਣੇ ਸਿੱਖ ਅੰਗਦ ਦੇਵ ਨਾਲ ਇੰਜ ਗੱਲ-ਬਾਤ ਕੀਤੀ :-

> "........ ਜਿ ਪੁਰਖਾ ਅੰਗਦਾ ! ਪਾਰਬ੍ਰਹਮ ਕੀ ਆਗਿਆ ਹੋਈ ਹੈ ਕਿ ਮੇਰੀ ਸਿਫ਼ਤਿ ਕਰਣੀ ਅਰੁ ਲੋਕਾਂ ਤੇ ਕਰਵਾਣੀ। ਪੁਰਖਾ ! ਇਕ ਐਸੀ ਸਿਫ਼ਤਿ ਕਰੀਐ, ਜੋੜ੍ਹ, ਬੰਧੀਐ। ........" ਅਗੋਂ (ਗੁਰੂ) ਅੰਗਦ ਦੇਵ ਨੇ ਬੇਨਤੀ ਕੀਤੀ 'ਤਬ ਗੁਰੂ ਬਾਬੇ ਨਾਨਕ ਪਾਸਿ ਗੁਰੂ ਅੰਗਦ ਬੇਨਤੀ ਕੀਤੀ, ਜੀ ਮਿਹਰਵਾਨ ਜਿ ਕਿ ਤੇਰੀਅਹੁ ਮੁਹਹੁ ਨਿਕਲਦਾ ਹੈ ਸੁ ਜਾਪੁ ਹੈ ਜੀ। ਕੀਤਾ ਲੋੜੀਐ ਸੁ ਕਰੀਐ।'

---

*ਜਪੁ ਜੀ ਸਟੀਕ ਭਾ: ਜੋਧ ਸਿੰਘ ਪੰਨਾ ੫ ਭੂਮਿਕਾ ਅਤੇ ਦੁਆਇ ਸ਼ਹਿਰੀ ਭਾਗ ਪਹਿਲਾ (ਉਰਦੂ) ਕਰਤਾਰ ਸਿੰਘ ਐਡਵੋਕੇਟ, ਪੰਨਾ ੪, ਤਮਹੀਦ।

ਸਿਭੂ, ਨਾਥ ਬ੍ਰਾਹਮਣ ਨੇ ਫਿਰ ਅੱਗੇ ਵੇਰਵੇ ਸਹਿਤ ਗੱਲ-ਬਾਤ ਲਿਖੀ ਹੈ:

'ਤਬ ਗੁਰੂ ਨਾਨਕ ਜੀ ਸ੍ਰੀ ਪਾਰਬ੍ਰਹਮ ਪਰਮੇਸ਼ਰ ਕੀ ਉਸਤਤ ਸਲਾਹਿ ਕੀ, ਕਾ ਜਪੁ ਕੀਤਾ। ..... ਆਗਿਆ ਪਰਮੇਸਰ ਕੀ ਨਾਲ ਬੋਲਿਆ ਕਿ, 'ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।। ੧।।

ਏਹੁ ਸਲੋਕ ਮੁਢਿ ਜਪੁ ਦੇ ਗੁਰੂ ਬਾਬੇ ਨਾਨਕ ਜੀ ਰਖਿਆ। ਫਿਰ ਅੰਗਦ ਸਿੱਖ ਨੂੰ ਆਗਿਆ ਕੀਤੀਅਨੁ ਕਿ, 'ਪੁਰਖਾ ! ਤੂ ਜਿਹੈ ਸਿ ਵੈਹ ਜਿਥੇ ਮੇਰੇ ਆਖਣ ਦੀਆਂ ਪਉੜੀਆਂ ਸਲੋਕ ਹੈਨਿ ਸਿ ਤੂ ਉਹੋ ਸਲੋਕ ਸ਼ਬਦ ਲੈ ਕੇ ਸੋਦਰੋ ਸਭਿ ਸਭਿ ਏਸੇ ਜਪੈ ਵਿਚਿ ਆਣਿ ਆਣਿ ਬਣਾਇ ਤੇ ਮੈਨੋ ਸੁਣਾਇਦਾ ਜਾਹਿ। ਜਿਉਂ ਜਿਉਂ ਪਰਮੇਸ਼ਰ ਦੀ ਸਿਫ਼ਤਿ ਦੀਆਂ ਪਉੜੀਆਂ ਹੈਨਿ ਤਿਉਂ ਤਿਉਂ ਆਣਿ ਆਣਿ ਬਣਾਇ ਅਤੇ ਬਣਾਇੰਦਾ ਜਾਹਿ। ਜਪੁ ਰਾਸਿ ਕਰਿ। ਸ਼ਬਦ ਸਲੋਕ ਸਭਿ ਬਾਬੇ ਨਾਨਕ ਦੇ ਅਰੁ ਆਗਿਆ ਬਾਬੇ ਨਾਨਕ ਦੀ। ਨਾਲਿ ਜਿਉ ਜਿਉ ਉਤਮ ਪਾਉੜੀਆਂ ਸਨਿ ਪਾਰਬ੍ਰਹਮ ਦੀ ਸਿਫ਼ਤ ਸਲਾਹ ਦੀਆਂ ਤਿਉਂ ਤਿਉਂ ਬਾਬੇ ਨਾਨਕ ਦੇ ਹਜੂਰਿ ਅੰਗਦੁ ਸਿਖ ਬਣਾਇ ਚੁਣਿ ਚੁਣਿ ਬਾਬੇ ਨਾਨਕ ਨੂੰ ਸੁਣਾਇਦਾ ਜਾਇ।"

ਸਿਭੂ ਨਾਥ ਦੀ ਇਸ ਭੂਮਿਕਾ ਅਨੁਸਾਰ ਬਾਣੀ ਸਾਰੀ ਸ੍ਰੀ ਗੁਰੂ ਨਾਨਕ ਦੇਵ ਨੇ ਰਚੀ ਤੇ ਸ੍ਰੀ (ਗੁਰੂ) ਅੰਗਦ ਦੇਵ ਜੀ ਨੂੰ ਸੁਣਾਈ, ਜਿਨ੍ਹਾਂ ਨੇ ਆਦਿ ਗੁਰੂ ਦੀ ਆਗਿਆ ਅਨੁਸਾਰ ਸਲੋਕ ਤੇ ਪਉੜੀਆਂ ਗੁਰੂ ਨਾਨਕ ਸਾਹਿਬ ਦੀ ਇੱਛਾ ਤੇ ਪਰਵਾਨਗੀ ਅਨੁਸਾਰ ਬੀੜਣ ਤੇ ਲਿਖਣ ਦਾ ਕਾਰਜ ਕੀਤਾ। ਇਹ ਭੀ ਇਸ਼ਾਰਾ ਹੈ ਕਿ ਜਪੁ ਜੀ ਦੀ ਬਾਣੀ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਵਿਚੋਂ ਚੁਣ ਕੇ ਲਿਖੀ ਗਈ ਕਿਉਂਕਿ ਅੱਗੇ ਸਿਭੂ ਨਾਥ ਨੇ ਲਿਖਿਆ ਹੈ ਕਿ-

"ਬਾਬਾ ਨਾਨਕ ਆਖੈ ਸਾਬਾਸਿ ਪੁਰਖਾ, ਏਹ ਇਥਾਊ ਲਗਦੀ ਹੈ। ....... ਸਲੋਕ ਇਥਾਊ ਬਣਦਾ ਹੈ। ਬਾਣੀ ਤਾਂ ਸਭ ਗੁਰੂ ਬਾਬੇ ਨਾਨਕ ਦੇ ਮੁਖ ਦੀ ਹੈ ਪਰ ਬਣਾਈ ਅੰਗਦ ਸਿਖ ਦੇ ਵਿਚਿ। ਗੁਰੂ ਬਾਬਾ ਖੁਸ਼ੀ ਹੋਇਆ। ...... ਤਬ ਬਾਬੇ ਨਾਨਕ ਆਪਣਾ ਖਜ਼ਾਨਾ ਅੰਗਦਿ ਸਿਖ ਕੈ ਹਵਾਲੇ ਕੀਤਾ। ਕਹਿਓਸੁ ਪੁਰਖਾ, ਹੁਣ ਤੂ ਜਪੁ ਰਚਿ, ਸਿਫ਼ਤ ਪਾਰਬ੍ਰਹਮ ਦੀ। ਤਬ ਬਾਬੇ ਨਾਨਕ ਦੇ ਹਜੂਰਿ ਗੁਰੂ ਅੰਗਦ ਬਾਬੇ ਦੀ ਬਾਣੀ ਦਾ ਜੋੜ ਬੰਧਿਆ। ਜਪੁ ਕਾ।। ੩੮।। ਅਠਤੀਸ ਪਉੜੀਆਂ ਸਾਰੀ ਬਾਣੀ ਵਿਚਹੁ ਮਥਿ ਕਰਿ ਕਢੀ ਹੈ।"

ਡਾਕਟਰ ਮੋਹਨ ਸਿੰਘ ਨੇ ਆਪਣੀ ਪੁਸਤਕ 'ਪੰਜਾਬੀ ਭਾਸ਼ਾ ਵਿਗਿਆਨ ਅਤੇ ਗੁਰਮਤਿ ਗਿਆਨ' ਵਿਚ ਇਕ ਹੋਰ ਹੱਥ ਲਿਖਤੀ ਟੀਕੇ ਦਾ ਜ਼ਿਕਰ ਕਰਦੇ ਹੋਏ ਇਹ ਲਿਖਿਆ ਹੈ ਕਿ ਇਸ ਟੀਕੇ ਅਨੁਸਾਰ ਜਦ ਗੁਰੂ ਨਾਨਕ ਦੇਵ ਸਿੱਧਾਂ ਨੂੰ ਮਿਲਣ ਲਈ ਸੁਮੇਰ ਪ੍ਰਬਤ 'ਤੇ ਗਏ ਤਾਂ ਉਥੇ ਉਨ੍ਹਾਂ ਜਪੁ ਉਚਾਰਨ ਕੀਤਾ। ਇਸ ਦਾ ਹਵਾਲਾ ਇਸ ਟੀਕੇ ਵਿਚੋਂ ਇੰਜ ਹੈ:-

"........ ਗੁਰੂ ਅੰਗਦ ਨੇ ਸਾਹਿਬਾਂ ਨੂੰ ਕਿਹਾ ਕਿ ਜੋ ਬੈਰਾਗੀਆਂ ਕੇ ਮਹੰਤੇ ਨੇ ਮੇਰੇ ਸੇ ਪੂਛਾ ਸੀ ਜੋ ਤੁਮਾਰਾ ਮਾਲਾ ਮੰਤ੍ਰ ਕੌਨ ਸਾ ਹੈ ਤਾਂ ਮੈਨੇ ਕਹਾ ਜੋ ਮੈਨੂੰ ਯਾਦ ਨਹੀਂ। ਤਾਂ ਗੁਰੂ ਨਾਨਕ ਜੀ ਕਹਾ ਹੇ ਪੁਰਖਾ ! ਹਮ ਨੇ ਮਾਲਾ ਮੰਤ੍ਰ ਤਾਂ ਅੱਗੇ ਹੀ ਬਣਾਇਆ ਹੂਆ ਹੈ। ਤੁਮ ਕੋ ਯਾਦ ਨਹੀਂ। ਜਬ ਹਮ ਨੇ ਧਰਤੀ ਦਾ ਸੈਲ ਕਰ ਕੇ ਸੁਮੇਰ ਪੈ ਗਏ ਸੇ, ਤਬ ਹਮ ਨੇ ਬਨਾਯਾ ਸੀ।"

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਜਪੁ ਜੀ ਦੇ ਉਚਾਰਨ ਸਬੰਧੀ ਇਉਂ ਲਿਖਿਆ ਹੈ:

"....... ਬੈਠਿ ਕਹੇ ਅੰਗਦ ਸੰਗ ਬਚਨਾ।
ਪਰ ਉਪਕਾਰ ਜਿਨਹਿ ਮਨ ਰਚਨਾ।
ਅਬ ਤੁਮ ਜਗਤ ਉਧਾਰਨ ਕਾਰਨ।
ਮੂਲ ਮੰਤ੍ਰ ਸ਼ੁਭ ਕਰਹੁ ਸੁਧਾਰਨ।। ੯੨।।

(ਸ੍ਰੀ ਗੁਰੁ ਨਾਨਕ ਪ੍ਰਕਾਸ਼ ਉਤ੍ਰਾਰਧ/ ਅਧਿ ੫੨)

ਇਉਂ ਜਦ ਗੁਰੂ ਨਾਨਕ ਦੇਵ ਨੇ ਆਪਣੇ ਅਨਿੰਨ ਸਿੱਖ ਅੰਗਦ ਦੇਵ ਨੂੰ ਇਹ ਬਚਨ ਕਹੇ ਤਾਂ (ਗੁਰੂ) ਅੰਗਦ ਸਾਹਿਬ ਨੇ 'ਜਪੁ ਜੀ' ਦੀ ਰਚਨਾ ਸੰਕਲਨ ਕੀਤੀ:

"ਸੁਨਿ ਸ੍ਰੀ ਅੰਗਦ ਬੰਦਨ ਠਾਨੀ।
ਬੀਨ ਬੀਨ ਨੀਕੇ ਗੁਰਬਾਨੀ।
ਆਨਿ ਸੁਨਾਵਨ ਕੀਨਿ ਸੁਹਾਨੀ।
ਤਬਿ 'ਜਪੁ' ਨਾਮ ਧਰਜੋ ਗੁਨਖਾਨੀ।। ੯੫।।"

(ਸ੍ਰੀ ਗੁਰੁ ਨਾਨਕ ਪ੍ਰਕਾਸ਼ ਉਤ੍ਰਾਰਧ/ ਅਧਿ ੫੨)

ਅਜੋਕੇ ਟੀਕਾਕਾਰਾਂ ਵਿਚੋਂ ਪ੍ਰੋ: ਸਾਹਿਬ ਸਿੰਘ ਦਾ ਖਿਆਲ ਇੰਜ ਹੈ :

"ਜਿਉਂ ਜਿਉਂ ਪਾਠਕ ਸੱਜਣ ਗਹੁ ਨਾਲ ਇਸ ਬਾਣੀ ਵਿਚ ਜੁੜਨਗੇ, ਇਹ ਗੱਲ ਸਾਫ਼ ਦਿਸਣ ਲਗ ਪਏਗੀ ਕਿ ਇਹ ਸਾਰੀ ਵਿਚਾਰ ਇਕੋ ਹੀ

ਹੀ ਤੁਕ ਦੇ ਦੁਆਲੇ ਹੈ—'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ?' ਬੜੀ ਉੱਚੀ ਉਡਾਰੀ ਹੈ। ਮਨੁੱਖਾ ਜੀਵਨ ਦੇ ਇਕ ਅਤਿ ਜ਼ਰੂਰੀ ਪਹਿਲੂ 'ਤੇ ਡੂੰਘੀ ਵਿਚਾਰ ਹੈ। ਇਸ ਬਾਣੀ ਦਾ ਸਾਰਾ ਮਿਲਵਾਂ ਮਜ਼ਮੂਨ ਇਉਂ ਦੱਸ ਰਿਹਾ ਹੈ ਕਿ ਇਹ ਇਕਾਂਤ ਸਮੇਂ, ਇਕਾਂਤ ਥਾਂ 'ਤੇ ਇਕਾਂਤ ਚਿਤ ਹੋ ਕੇ ਲਿਖੀ ਗਈ ਹੈ।"

ਅੱਗੇ ਚਲ ਕੇ ਆਪ ਲਿਖਦੇ ਹਨ-

"ਪ੍ਰਸ਼ਨਾਂ ਉਤਰਾਂ ਨੂੰ ਛੱਡ ਕੇ ਜਿਉਂ-ਜਿਉਂ ਇਸ ਬਾਣੀ ਦੀ ਡੂੰਘਾਈ ਵਿਚ ਚੁਭੀ ਲਾਵਾਂਗੇ, ਤਿਉਂ-ਤਿਉਂ ਇਹ ਸਵਾਦਲੀ ਸਮਝ ਆਵੇਗੀ ਕਿ ਇਹ ਸਾਰੀ ਵਿਚਾਰ 'ਕਿਵ ਕੂੜੈ ਤੁਟੈ ਪਾਲਿ ?' ਦੇ ਧੁਰੇ ਦੇ ਦੁਆਲੇ ਘੁੰਮ ਰਹੀ ਹੈ, ਜੋ ਕਿਸੇ ਜੁੜੇ ਮਨ ਦੀ ਉਡਾਰੀ ਦਾ ਹੀ ਨਤੀਜਾ ਹੋ ਸਕਦਾ ਹੈ, ਪ੍ਰਸ਼ਨਾਂ ਉੱਤਰਾਂ ਦਾ ਨਹੀਂ ਹੋ ਸਕਦਾ।"

ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਇਹ ਬਾਣੀ ਬੜੀ ਗੰਭੀਰ ਹੈ ਤੇ 'ਕਿਵ ਕੂੜੈ ਤੁਟੈ ਪਾਲਿ' ਦੇ ਧੁਰੇ ਦੁਆਲੇ ਘੁੰਮਦੀ ਹੈ ਪਰ ਪ੍ਰੋ: ਸਾਹਿਬ ਸਿੰਘ ਦੀ ਇਹ ਦਲੀਲ ਕਾਟ ਨਹੀਂ ਕਰਦੀ ਕਿ ਇਹ ਬਾਣੀ ਇਕੋ ਵਾਰੀ ਹੀ ਲਿਖੀ ਗਈ।

ਉਪਰ ਦਿੱਤੇ ਇਤਿਹਾਸਕ ਹਵਾਲਿਆਂ (ਭਾਈ ਗੁਰਦਾਸ, ਪੁਰਾਤਨ ਜਨਮ ਸਾਖੀ) ਤੇ ਕੁਝ ਟੀਕਿਆਂ ਵਿਚੋਂ ਦਿਤੇ ਗਏ ਹਵਾਲਿਆਂ ਦੀ ਰੋਸ਼ਨੀ ਵਿਚ ਸਿੱਟਾ ਇਹ ਨਿਕਲਦਾ ਹੈ ਕਿ ਭਾਵੇਂ ਜਪੁ ਜੀ ਦੀ ਰਚਨਾ ਗੁਰੂ ਨਾਨਕ ਸਾਹਿਬ ਦੀ ਹੈ ਪਰ ਇਸ ਦੀ ਸੰਕਲਨਾ ਗੁਰੂ ਅੰਗਦ ਦੇਵ ਨੇ ਆਦਿ ਗੁਰੂ ਦੀ ਆਗਿਆ ਅਨੁਸਾਰ ਕੀਤੀ। ਜਪੁ ਜੀ ਇਕੋ ਸਮੇਂ ਰਚੀ ਗਈ ਰਚਨਾ ਨਹੀਂ ਹੈ। ਕੁਝ ਹਿੱਸਾ ਵੇਈਂ ਨਦੀ ਵਿਚ ਪ੍ਰਵੇਸ਼ ਸਮੇਂ ਉਚਾਰਨ ਹੋਇਆ ਤੇ ਕੁਝ ਸਿਧ ਗੋਸ਼ਟ ਜਾਂ ਹੋਰ ਮੌਕਿਆਂ 'ਤੇ। ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਵਿਚੋਂ ਵੱਖ-ਵੱਖ ਛੰਦਾਂ ਤੇ ਵੱਖ-ਵੱਖ ਰੂਪਾਂ ਦੇ ਸ਼ਬਦ ਪਉੜੀਆਂ ਤੇ ਸਲੋਕਾਂ ਦੇ ਰੂਪ ਵਿਚ ਚੁਣ ਕੇ ਗੁਰੂ ਨਾਨਕ ਦੀ ਸਲਾਹ ਅਨੁਸਾਰ (ਗੁਰੂ) ਅੰਗਦ ਸਾਹਿਬ ਨੇ ਵਿਉਂਤ ਬੰਦ ਕੀਤੇ।

ਜਪੁ ਜੀ ਦਾ ਮੂਲ ਮੰਤ੍ਰ ਸੁਲਤਾਨਪੁਰ ਲੋਧੀ ਉਚਾਰਨ ਹੋਇਆ- 'ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਦਾ ਸਲੋਕ ਉਥੇ ਹੀ ਉਚਾਰਿਆ ਗਿਆ ਪਰ ਜਪੁ ਜੀ ਦਾ ਸੰਪੂਰਨ ਰੂਪ, ਜੋ ਕਿ ਹੁਣ ਸਾਨੂੰ ਪ੍ਰਾਪਤ ਹੈ ਤੇ ਸ੍ਰੀ ਗਰੂ ਗ੍ਰੰਥ ਸਾਹਿਬ ਦੀਆਂ ਪਵਿਤ੍ਰ ਬੀੜਾਂ ਵਿਚ ਆਦਿ ਬਾਣੀ ਕਰਕੇ ਅੰਕਿਤ ਹੈ, ਕਰਤਾਰ ਪੁਰ (ਰਾਵੀ) ਵਿਖੇ ਹੀ ਦਿੱਤਾ ਗਿਆ।

ਜਪੁ ਜੀ ਸਾਹਿਬ ਵਿਚ ਗੁਰੂ ਜੀ ਨੇ ਆਪਣੇ ਵੇਲੇ ਦੇ ਪ੍ਰਚਲਤ ਮਤਾਂ 'ਤੇ

ਟੀਕਾ ਟਿਪਣੀ ਕੀਤੀ ਹੈ (ਜਿਵੇਂ ਕਿ ਪੰਡਤਾਂ, ਕਾਜ਼ੀਆਂ, ਸਿੱਧਾਂ ਜੋਗੀਆਂ, ਆਦਿ ਦਾ ਜ਼ਿਕਰ ਹੈ) ਇਸ ਤੋਂ ਇਹ ਕਿਆਸ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਦੇਸ਼ ਦੇਸ਼ਾਂਤਰਾਂ ਦਾ ਰਟਨ ਕਰਦੇ ਹੋਏ ਇਹ ਬਾਣੀ ਵੱਖ-ਵੱਖ ਹਿਸਿਆਂ ਵਿਚ ਉਚਾਰਨ ਕੀਤੀ ਹੋਏਗੀ ਪਰ ਇਤਿਹਾਸਕ ਹਵਾਲ਼ਿਆਂ ਤੋਂ ਅਨੁਮਾਨ ਹੈ ਕਿ ਸਾਰੀ ਬਾਣੀ ਦੀ ਛਾਣ-ਬੀਣ ਕਰਕੇ 'ਤੇ ਮਥ ਕੇ (ਗੁਰੂ) ਅੰਗਦ ਸਾਹਿਬ ਨੇ ਹੁਣ ਦੀ ਪ੍ਰਾਪਤ ਸ਼ਕਲ ਵਿਚ ਲਿਖੀ ਤੇ ਗੁਰੂ ਨਾਨਕ ਸਾਹਿਬ ਨੇ ਪ੍ਰਵਾਨਗੀ ਦਿਤੀ।

## ਅੰਤਮ ਬੇਨਤੀ

ਜਪੁ ਜੀ ਸਾਹਿਬ ਇਕ ਅਮੋਲਕ ਬਾਣੀ ਹੈ, ਜਿਸ ਨੂੰ ਸੰਸਾਰ ਭਰ ਦੇ ਜੀਵਾਂ ਦੇ ਉਧਾਰ ਲਈ ਨਿਰੰਕਾਰੀ ਸਤਿਗੁਰੂ ਨੇ ਉਚਾਰਣ ਕੀਤਾ ਤੇ ਸੱਚੇ ਪਾਰਖੂ ਪੰਚਮ ਸਤਿਗੁਰੂ ਜੀ ਨੇ ਇਸ ਬਾਣੀ ਰੂਪ ਰਤਨ ਨੂੰ ਆਦਿ ਗ੍ਰੰਥ ਦੇ ਆਦਿ ਵਿਚ ਜੋੜਿਆ। ਜਪੁ ਜੀ ਸਾਹਿਬ ਦੇ ਕੁਝ ਵੱਖ-ਵੱਖ ਪੱਖਾਂ ਤੇ ਆਪਣੀ ਅਲਪ ਬੁਧੀ ਅਨੁਸਾਰ ਕੁਝ ਕੁ ਲਿਖਣ ਦਾ ਇਹ ਨਿਮਾਣਾ ਜਿਹਾ ਯਤਨ ਕੀਤਾ ਹੈ। ਜਪੁ ਜੀ ਦੇ ਸਹੀ ਅਰਥਾਂ ਨੂੰ ਇਸ ਦੇ ਗੁਣਾਂ ਨੂੰ ਤਾਂ ਇਸ ਦੇ ਕਰਤਾ ਗੁਰੂ ਜੀ ਆਪ ਹੀ ਜਾਣਦੇ ਹਨ ਜਾਂ ਕੁਝ ਗੁਰੂ ਦੇ ਉਹ ਪਿਆਰੇ ਬਿਆਨ ਕਰ ਸੰਕਦੇ ਹਨ, ਜਿਨ੍ਹਾਂ ਉਤੇ ਉਸ ਦੀ ਮਿਹਰ ਤੇ ਨਦਰ ਹੁੰਦੀ ਹੈ ਅਤੇ ਜੋ ਉਸਦੀ ਕ੍ਰਿਪਾ ਦੁਆਰਾ ਆਪਾ ਗੁਆ ਕੇ ਗੁਰੂ ਨਾਲ਼ ਅਭੇਦ ਹੋ ਜਾਂਦੇ ਹਨ। ਕੋਈ ਭੀ ਇਹ ਦਾਅਵੇ ਨਾਲ ਨਹੀਂ ਕਹਿ ਸਕਦਾ ਕਿ ਉਸ ਦੀ ਟੀਕਾ ਟਿਪਣੀ ਬਿਲਕੁਲ ਠੀਕ ਤੇ ਨਿਰਦੋਸ਼ ਹੈ। ਜਿਹੋ ਜਿਹੀ ਅਕਲ ਗਿਆਨ ਤੇ ਅਨੁਭਵ ਕਿਸੇ ਦਾ ਹੈ ਉਸੇ ਅਨੁਸਾਰ ਹੀ ਉਹ ਬਿਆਨ ਕਰਦਾ ਹੈ। ਸੱਚ ਤਾਂ ਇਹ ਹੈ ਕਿ ਜਿਨ੍ਹਾਂ ਸਤਿਗੁਰੂ ਦੇ ਪਿਆਰਿਆਂ ਨੇ ਇਸ ਬਾਣੀ ਦੇ ਅਰਥਾਂ ਨੂੰ ਪੂਰੇ ਤੌਰ 'ਤੇ ਸਮਝ ਲਿਆ ਤੇ ਜਿਨ੍ਹਾਂ ਨੇ ਇਸ ਨੂੰ ਹਿਰਦੇ ਵਿਚ ਵਸਾ ਕੇ ਸੁਆਸ ਸੁਆਸ ਉਸ ਕਰਤਾ ਪੁਰਖ ਦਾ ਸਿਮਰਨ ਕੀਤਾ, ਉਹ ਅਮਰ ਹੋ ਗਏ।

ਇਸੇ ਜਪੁ ਜੀ ਦੀ ਸਰਬੋਤਮ ਬਾਣੀ ਦਾ ਪਾਠ ਕਿਸੇ ਸਹਿਜ ਅਵਸਥਾ ਵਿਚ ਕਰਦਿਆਂ ਗੁਰੂ ਸਾਹਿਬਾਂ ਤੇ ਗੁਰੂ ਦੇ ਸੱਚੇ ਸਿੱਖਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਇਸੇ ਮਹਾਨ ਪਵਿਤ੍ਰ ਰਚਨਾ ਜਪੁ ਜੀ ਸਾਹਿਬ ਦਾ ਇਕਾਗਰ ਚਿਤ ਹੋ ਕੇ ਸ਼ੁੱਧ ਪਾਠ ਸੁਣਾਉਣ ਵਾਲੇ ਸਿੱਖ ਨੂੰ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੀ ਗੱਦੀ ਦੇਣ ਤੱਕ ਤਿਆਰ ਹੋ ਗਏ ਸਨ।

ਅੱਜ ਕਲ੍ਹ ਭਾਵੇਂ ਪੰਜਾਂ ਬਾਣੀਆਂ ਦਾ ਪਾਠ ਕਰਨ ਵਾਲੇ ਤਾਂ ਕੋਈ ਵਿਰਲੇ ਹੀ ਮਿਲਣਗੇ ਪਰ ਜਪੁ ਜੀ ਦਾ ਪਾਠ ਕਰਨ ਵਾਲਿਆਂ ਦੀ ਗਿਣਤੀ ਅਜੇ ਭੀ ਬੜੀ ਹੈ। ਇਨ੍ਹਾਂ ਵਿਚੋਂ ਬਹੁਤੇ ਕੇਵਲ ਪਾਠ ਨਿਤ ਦੀ ਕਿਰਿਆ ਜਾਣ ਕੇ ਇਕ

ਫ਼ਰਜ਼ ਹੀ ਨਿਭਾਂਦੇ ਹਨ। ਉਹ ਭੀ ਧੰਨ ਹਨ ਪਰ ਵਧੇਰੇ ਧੰਨਤਾ ਤੇ ਸ਼ਲਾਘਾ ਯੋਗ ਉਹ ਹਨ , ਜੋ ਕਿ ਪਾਠ ਵਿਚਾਰ ਕੇ ਕਰਦੇ ਹਨ, ਸ਼ੁਧ ਕਰਦੇ ਹਨ ਤੇ ਆਪਣੇ ਜੀਵਨ ਵਿਚ ਢਾਲਣ ਤੇ ਅਮਲ ਕਰਨ ਦਾ ਯਤਨ ਤੇ ਉਪਰਾਲਾ ਕਰਦੇ ਹਨ।

ਜਪੁ ਜੀ ਸਾਹਿਬ ਸ੍ਰੀ ਅਕਾਲ ਪੁਰਖ ਦੇ ਸਨਮੁਖ ਇਕ ਅਰਜ਼ੋਈ ਹੈ। ਸਾਡਾ ਇਹ ਫਰਜ਼ ਹੈ ਕਿ ਤੜਕੇ ਪ੍ਰਭਾਤ ਵੇਲੇ ਉਠ ਕੇ ਸੌਚ ਇਸ਼ਨਾਨ ਤੋਂ ਵਿਹਲਿਆਂ ਹੋ ਕੇ ਆਸਣ ਜਮਾ ਕੇ ਬੈਠੀਏ ਅਤੇ ਇਸ ਪਵਿਤ੍ਰ ਤੇ ਸਰਬ ਗੁਣ ਨਿਧਾਨ ਬਾਣੀ ਦੇ ਪਵਿਤ੍ਰ ਪਾਠ ਆਰੰਭਣ ਤੋਂ ਪਹਿਲਾਂ ਅਕਾਲ ਪੁਰਖ ਨੂੰ ਹਾਜ਼ਰ-ਨਾਜ਼ਰ ਜਾਣ ਕੇ ਇਹ ਬੇਨਤੀ ਕਰੀਏ : 'ਹੇ ਸੱਚੇ ਪਾਤਿਸ਼ਾਹ ! ਸੱਚੇ ਪਿਤਾ ਸਾਹਿਬ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਪਵਿਤ੍ਰ ਬਾਣੀ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਨ ਲੱਗਾ ਹਾਂ। ਆਪ ਮੇਰੇ ਹਿਰਦੇ ਵਿਚ ਵਾਸਾ ਕਰਦੇ ਹੋਏ ਮੈਥੋਂ ਇਸ ਦਾ ਪਾਠ ਸੁਣੋ। ਇਸ ਦੇ ਸ਼ੁਧ ਪਾਠ ਤੇ ਸਹੀ ਅਰਥਾਂ ਨੂੰ ਸਮਝਣ ਦੀ ਬੁਧੀ ਬਖ਼ਸ਼ੋ ਅਤੇ ਇਸ ਦੇ ਮਹਾਨ ਪਵਿਤ੍ਰ ਆਸ਼ਿਆਂ ਨੂੰ ਮੇਰੇ ਮਨ ਅੰਦਰ ਵਸਾਣ ਦੀ ਕ੍ਰਿਪਾਲਤਾ ਕਰੋ ਤਾਂ ਜੋ ਮੇਰੇ ਅੰਦਰ ਆਤਮੇ ਸੱਚ ਦਾ ਪ੍ਰਕਾਸ਼ ਹੋਵੇ।' ਅਸੀਂ ਇਹ ਭੀ ਅਰਦਾਸ ਕਰੀਏ ਕਿ 'ਹੇ ਸੱਚੇ ਪਾਤਸ਼ਾਹ! ਮੇਰੇ ਉਪਰ ਮਿਹਰ ਕਰੋ ਕਿ ਜਦ ਮੈਂ ਇਸ ਬਾਣੀ ਦਾ ਪਾਠ ਕਰਾਂ ਤਾਂ ਮੇਰੇ ਮਨ ਦੀਆਂ ਰੁਚੀਆਂ ਇਕਾਗਰਤਾ ਨਾਲ ਇਸ ਵਿਚ ਜੁੜਨ ਤੇ ਬਿਰਤੀ ਸਤਿਗੁਰੂ ਜੀ ਦੇ ਚਰਨਾਂ ਵਿਚ ਲੱਗੇ।'

ਅੰਤ ਵਿਚ ਦਾਸ ਦੀ ਇਹ ਜੋਦੜੀ ਹੈ ਕਿ ਗੁਰੂ ਸੁਆਰੇ ਪਾਠਕ ਜੀਓ, ਤੁਸੀਂ ਸਤਿਗੁਰੂ ਜੀ ਦੇ ਅੱਗੇ ਇਹ ਅਰਦਾਸ ਕਰੋ ਕਿ ਦਾਸ ਨੂੰ ਭੀ ਜਪੁ ਜੀ ਸਾਹਿਬ ਨੂੰ ਸਹੀ ਰੂਪ ਵਿਚ ਸਮਝਣ ਤੇ ਇਸ ਦੇ ਪਵਿਤ੍ਰ ਅਸੂਲਾਂ ਉਤੇ ਚਲਣ ਦਾ ਮਨ ਬਚ ਕਰਮ ਕਰਕੇ ਬਲ ਬੁਧੀ ਤੇ ਸਮਰੱਥਾ ਪ੍ਰਾਪਤ ਹੋਵੇ।

"ਨਾਨਕ ਨਾਮ ਚੜ੍ਹਦੀ ਕਲਾ।
ਤੇਰੇ ਭਾਣੇ ਸਰਬੱਤ ਦਾ ਭਲਾ।"

